# ਬਚਨ ਸਾਈਂ ਲੋਕਾਂ ਕੇ

[ਸੰਤ-ਬਚਨਾਵਲੀ]

ਪਿਆਰਾ ਸਿੰਘ ਪਦਮ



ਸਿੰਘ ਬ੍ਰਦਰਜ਼
ਅੰਮ੍ਰਿਤਸਰ

BACHAN SAIN LOKAN KE

*edited by*

PROF. PIARA SINGH PADAM

ISBN 81-7205-374-6

ਪਹਿਲੀ ਵਾਰ 1971

ਦੂਜੀ ਵਾਰ ਜੂਨ 2006

**ਮੁੱਲ : 50-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਸੇਵਾ ਤੇ ਸੁਗਿਆਨ ਦੇ ਪੁੰਜ ਦੋ ਮਹਾਨੁਭਾਵ ਸੰਤਾਂ ਦੇ ਨਾਮ

**ਪੰਡਿਤ ਨਿਸਚਲ ਸਿੰਘ ਜੀ**

ਪ੍ਰਧਾਨ ਸੇਵਾ ਪੰਥੀ ਸਭਾ

ਅਤੇ

**ਪੰਡਿਤ ਸੁਚਾ ਸਿੰਘ ਜੀ**

ਪ੍ਰਧਾਨ ਨਿਰਮਲ ਪੰਚਾਇਤੀ ਅਖਾੜਾ

# ਤਤਕਰਾ

# ਦੋ ਸ਼ਬਦ

ਪ੍ਰਾਚੀਨ ਸਾਹਿੱਤ ਦੀ ਸੰਭਾਲ ਸਮੇਂ ਦੀ ਸਭ ਤੋਂ ਜ਼ਰੂਰੀ ਮੰਗ ਹੈ, ਇਸ ਤੋਂ ਬਿਨਾਂ ਅਸੀਂ ਆਪਣੇ ਸਾਹਿੱਤ ਜਾਂ ਕਿਸੇ ਸਾਹਿੱਤਕਾਰ ਦੀ ਇਤਿਹਾਸਕ ਵਿਕਾਸ ਵਿਚ ਸਹੀ ਕੀਮਤ ਨਹੀਂ ਪਾ ਸਕਦੇ। ਹੁਣ ਜਦੋਂ ਕਿ ਪੰਜਾਬੀ ਜ਼ਬਾਨ ਦੇ ਭਾਗ ਜਾਗੇ ਹਨ, ਇਸ ਨੂੰ ਸਿੱਖਿਆ ਪ੍ਰਣਾਲੀ ਤੇ ਸਰਕਾਰੇ ਦਰਬਾਰੇ ਯੋਗ ਪਦਵੀ ਮਿਲਣ ਲੱਗੀ ਹੈ ਤਾਂ ਜ਼ਰੂਰੀ ਹੈ ਕਿ ਅਸੀਂ ਇਸ ਦੇ ਪੁਰਾਣੇ ਖ਼ਜ਼ਾਨੇ ਢੂੰਡੀਏ ਤੇ ਇਸਦੀ ਅਮੀਰੀ ਲੋਕਾਂ ਸਾਹਮਣੇ ਲਿਆਈਏ। ਖੋਜੀ ਸੱਜਣ ਜਾਣਦੇ ਹਨ ਕਿ ਅਜੇ ਤਕ ਪ੍ਰਾਚੀਨ ਪੰਜਾਬੀ ਵਾਰਤਕ ਤੇ ਕਵਿਤਾ ਦੀਆਂ ਸੈਂਕੜੇ ਰਚਨਾਵਾਂ ਹੱਥ-ਲਿਖਤ ਰੂਪ ਵਿਚ ਹੀ ਪਈਆਂ ਹਨ ਤੇ ਉਨ੍ਹਾਂ ਨੂੰ ਛਾਪੇਖ਼ਾਨੇ ਦੇ ਦਰਸ਼ਨ ਨਸੀਬ ਨਹੀਂ ਹੋਏ। ਲੋੜ ਹੈ ਮਿਲਦੇ ਸਾਹਿੱਤ ਦੀ ਸਮੇਂ ਸਿਰ ਸਹੀ ਤਰ੍ਹਾਂ ਸੰਭਾਲ ਕੀਤੀ ਜਾਵੇ।

ਅਸਾਂ ਇਸ 'ਪੰਜਾਬੀ ਰਤਨਮਾਲਾ' ਵਿਚ ਸ਼ਾਹ ਹੁਸੈਨ, ਸਾਈਂ ਬੁੱਲ੍ਹੇ ਸ਼ਾਹ, ਹਾਸ਼ਮ ਸ਼ਾਹ, ਬਾਬਾ ਵਜੀਦ, ਬਾਵਾ ਸੰਤਰੇਣ, ਦਰਸ਼ਨ ਭਗਤ ਆਦਿ ਦੀ ਸਮੂਹ ਰਚਨਾਵਲੀ ਨੂੰ ਸੰਪਾਦਿਤ ਕੀਤਾ ਹੈ ਤੇ ਕਈ ਕਾਵਿ-ਰੂਪਾਂ ਦੀਆਂ ਚੋਣਵੀਆਂ ਸੰਚੀਆਂ ਪ੍ਰਕਾਸ਼ਿਤ ਕੀਤੀਆਂ ਹਨ।

ਇਹ ਸੰਤ-ਬਚਨਾਵਲੀ ਅਠਾਰ੍ਹਵੀਂ ਸਦੀ ਦੀ ਗੱਦ-ਰਚਨਾ ਹੈ ਜਿਸ ਵਿਚ ਚਾਰ ਚੀਜ਼ਾਂ ਸ਼ਾਮਲ ਹਨ :

(ੳ) ਬਚਨ ਗੋਬਿੰਦ ਲੋਕਾਂ ਕੇ

(ਅ) ਬਚਨ ਗੁਰਮੁਖਾਂ ਕੇ

(ੲ) ਸੁਖ਼ਨ ਫ਼ਕੀਰਾਂ ਕੇ

(ਸ) ਅਹਿਵਾਲਿ ਸੁਖ਼ਨ ਸਾਈਂ ਲੋਕਾਂ ਕੇ

ਆਸ ਹੈ, ਸਾਹਿੱਤ-ਪ੍ਰੇਮੀ ਇਸ ਤੱਤ-ਪੂਰਣ ਵਾਰਤਕ ਦਾ ਕਵਿਤਾ ਵਾਂਗ ਹੀ ਸੁਆਦ ਮਾਣਨਗੇ।

ਕਲਮ ਮੰਦਰ, ਪਟਿਆਲਾ

**ਪਿਆਰਾ ਸਿੰਘ ਪਦਮ**

# ਭੂਮਿਕਾ

## ਪੰਜਾਬੀ ਵਾਰਤਕ ਦਾ ਵਿਕਾਸ

"ਪੰਜਾਬੀ ਦਾ ਸਾਹਿਤਜ ਗੁਰੂ ਨਾਨਕ ਦੇਵ ਜੀ ਦੇ ਮੰਦਰਾਂ ਦੇ ਆਲੇ-ਦੁਆਲੇ ਬ੍ਰਿਛਾਂ ਦੀਆਂ ਛਾਵਾਂ ਵਿਚ ਪਲਿਆ। ਨਸਰ ਉਨ੍ਹਾਂ ਲੋਕਾਂ ਨੇ ਪਹਿਲੀ ਵਾਰ ਲਿਖੀ, ਜਿਨ੍ਹਾਂ ਦੇ ਹੋਂਠ ਗੁਰੂ ਸਾਹਿਬ ਦੇ ਪਿਆਰ-ਅੰਮ੍ਰਿਤ ਨਾਲ ਸਿੰਚੇ ਗੁਲਾਬ ਦੀਆਂ ਪੱਤੀਆਂ ਵਾਂਗ ਸਿਫ਼ਤ ਸਮੀਰ ਨਾਲ ਹਿਲਦੇ ਸਨ।

ਤੇ ਇਉਂ ਨਸਰ ਪੰਜਾਬ ਦੇ ਫ਼ਕੀਰਾਂ ਤੇ ਖ਼ਾਸਕਰ ਸਿੱਖ ਫ਼ਕੀਰਾਂ ਦੇ ਹੱਥਾਂ ਵਿਚ ਖੇਡੀ ਤੇ ਵੱਡੀ ਹੋਈ।" *(ਖੁੱਲ੍ਹੇ ਲੇਖ)*

ਪ੍ਰੋ. ਪੂਰਨ ਸਿੰਘ ਦਾ ਇਹ ਕਥਨ ਕੋਈ ਅਲੰਕਾਰਕ ਬਿਆਨ ਨਹੀਂ, ਬਲਕਿ ਇਤਿਹਾਸਕ ਹਕੀਕਤ ਦਾ ਸਹਿਜ ਸੁਭਾ ਪ੍ਰਗਟਾਵਾ ਹੈ। ਹਰ ਸਾਹਿੱਤ ਵਿਚ ਕਵਿਤਾ ਪਹਿਲੇ ਜਨਮ ਲੈਂਦੀ ਹੈ ਤੇ ਵਾਰਤਕ ਪਿੱਛੋਂ। ਕਵਿਤਾ ਭਾਵੁਕ ਪ੍ਰਗਟਾਉ ਹੈ ਤੇ ਵਾਰਤਕ ਬੌਧਿਕ ਪ੍ਰਗਟਾਉ। ਕਵਿਤਾ ਵਿਅਕਤੀਗਤ ਅਭਿਵਿਅੰਜਨਾ ਹੈ ਤੇ ਵਾਰਤਕ ਸਮਾਜਗਤ। ਦੂਜੇ ਸ਼ਬਦਾਂ ਵਿਚ ਕਵਿਤਾ ਆਪਣੀ ਗੱਲ ਕਰਦੀ ਹੈ ਚਾਹੇ ਦੂਜੇ ਦਾ ਵੀ ਨਾਂ ਲੈ ਲਵੇ, ਪਰ ਵਾਰਤਕ ਵਧੇਰੇ ਦੂਜਿਆਂ ਦੇ ਪ੍ਰਸੰਗ ਦੱਸਦੀ ਹੈ। ਜਿਉਂ-ਜਿਉਂ ਬੌਧਿਕ ਵਿਕਾਸ ਅਗੇਰੇ ਚੱਲਦਾ ਹੈ, ਤਿਉਂ-ਤਿਉਂ ਵਾਰਤਕ ਵਧੇਰੇ ਪ੍ਰਕਾਸ਼ ਵਿਚ ਆਉਂਦੀ ਹੈ। ਰਿਗਵੇਦ ਕਾਵਿ-ਰਚਨਾ ਹੈ, ਜੋ ਪਹਿਲੇ ਵਜੂਦ ਵਿਚ ਆਇਆ ਤੇ ਉਪਨਿਸ਼ਧ ਚਿੰਤਨ-ਪ੍ਰਧਾਨ ਗੱਦ ਰਚਨਾ ਹੈ, ਜੋ ਪਿੱਛੋਂ ਪ੍ਰਗਟ ਹੋਈ। ਇਹੋ ਹਾਲ ਸਾਡੇ ਸਾਹਿੱਤਾਂ ਦਾ ਹੈ। ਪੰਜਾਬੀ ਵਿਚ ਕਵਿਤਾ ਗੁਰੂਆਂ ਤੋਂ ਪਹਿਲਾਂ ਵੀ ਕਾਫ਼ੀ ਸੀ, ਪ੍ਰੰਤੂ ਵਾਰਤਕ ਦਾ ਵਿਕਾਸ ਗੁਰੂ ਨਾਨਕ ਵਿਚਾਰਧਾਰਾ ਦੇ ਵਿਕਾਸ ਤੇ ਪ੍ਰਕਾਸ਼ ਨਾਲ ਹੋਇਆ। ਗੁਰੂਆਂ ਦੀਆਂ ਸਾਖੀਆਂ ਲਿਖੀਆਂ ਗਈਆਂ, ਗੁਰੂ ਦੇ ਸ਼ਬਦਾਂ ਦੀ ਵਿਆਖਿਆ ਕੀਤੀ ਗਈ ਅਤੇ ਅਮੋਲਕ ਸਿੱਖਿਆ-ਬਚਨ ਸੰਭਾਲੇ ਗਏ। ਇਸ ਪ੍ਰਥਾ ਦਾ ਪਿੱਛਾ ਜ਼ਰੂਰ ਸੀ, ਇਸ ਤੋਂ ਇਨਕਾਰ ਨਹੀਂ। ਇਹ ਗੱਲ ਵੱਖਰੀ ਹੈ ਕਿ ਇਤਿਹਾਸ ਦੇ ਪ੍ਰਬਲ ਵਹਿਣਾਂ ਨੇ ਇਹ ਨਿਸ਼ਾਨ ਸਾਡੇ ਲਈ ਨਹੀਂ ਰਹਿਣ ਦਿੱਤੇ, ਪ੍ਰੰਤੂ ਫਿਰ ਵੀ ਪ੍ਰਾਪਤ ਸੰਕੇਤ ਦੱਸਦੇ ਹਨ ਕਿ ਕਾਵਿ-ਪਰੰਪਰਾ ਵਾਂਗ ਗੱਦ ਦੀ ਆਪਣੀ ਪਰੰਪਰਾ ਸੀ।

ਮੋਟੇ ਤੌਰ 'ਤੇ ਪੰਜਾਬੀ ਗੱਦ-ਸਾਹਿੱਤ ਨੂੰ ਤਿੰਨ ਕਾਲਾਂ ਵਿਚ ਵੰਡ ਸਕਦੇ ਹਾਂ :

1. ਪ੍ਰਾਚੀਨ ਵਾਰਤਕ (1100—1500 ਈਸਵੀ)
2. ਮੱਧ ਕਾਲੀਨ ਵਾਰਤਕ (1500—1900 ਈਸਵੀ)
3. ਆਧੁਨਿਕ ਵਾਰਤਕ (1900—ਹੁਣ ਤਕ)

ਪ੍ਰਾਚੀਨ ਵਾਰਤਕ ਗੁਰੂ-ਕਾਲ ਤੋਂ ਪਹਿਲਾਂ ਦੀ ਹੈ। ਇਸਦੀ ਵੰਨਗੀ ਕੁਝ ਖਿੰਡੇ ਪੁੰਡੇ ਰੂਪ ਵਿਚ ਟਾਵੀਂ-ਟਾਵੀਂ ਮਿਲਦੀ ਹੈ ਯਾ ਕੁਝ ਪ੍ਰਾਚੀਨ ਗੋਸ਼ਟਾਂ ਵਿਚ ਇਸਦਾ ਮੁਹਾਂਦਰਾ ਦਿਖਾਈ ਦਿੰਦਾ ਹੈ। ਮੱਧ-ਕਾਲੀਨ ਵਾਰਤਕ ਦਾ ਘੇਰਾ ਉਨ੍ਹਾਂ ਤਿੰਨ ਚਾਰ ਸਦੀਆਂ ਵਿਚ ਫੈਲਿਆ ਹੋਇਆ ਹੈ ਜਦੋਂ ਗੁਰੂ ਨਾਨਕ ਸਾਹਿਬ ਦੇ ਵਿਚਾਰਾਂ ਅਤੇ ਸ਼ਰਧਾ ਨੇ ਇਕ ਵੱਡੇ ਸਫਲ ਬਿਰਛ ਦਾ ਰੂਪ ਧਾਰਨ ਕਰ ਲਿਆ ਸੀ। ਇਸ ਖ਼ਾਤਿਰ ਹੀ ਉਨ੍ਹਾਂ ਦੇ ਵਿਅਕਤਿਤਵ ਤੇ ਸਿਧਾਂਤ ਨੂੰ ਪ੍ਰਗਟ ਕਰਨ ਲਈ ਮਣਾਂ-ਮੂੰਹ ਵਾਰਤਕ ਵਿਕਸਤ ਹੋਈ। ਨੀਝ ਨਾਲ ਦੇਖਿਆਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਗੁਰੂ ਅਰਜਨ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਸਾਹਿੱਤ ਦੇ ਸਿਰਮੌਰ ਸਰਪ੍ਰਸਤ ਸਨ। ਗੁਰੂ ਅਰਜਨ ਸਾਹਿਬ ਦੀ ਸੰਗਤ ਤੇ ਪ੍ਰੇਰਨਾ ਨੇ ਆਪਣੇ ਨੌਜੁਆਨ ਭਤੀਜੇ ਮਿਹਰਵਾਨ ਨੂੰ ਐਸੀ ਚੇਟਕ ਲਾਈ ਕਿ ਉਨ੍ਹਾਂ ਦੀ ਅਗਵਾਈ ਵਿਚ ਅਨੇਕਾਂ ਲੇਖਕਾਂ, ਗੱਦ-ਗ੍ਰੰਥਿ ਲਿਖ ਲਿਖ ਗੁਰੂ ਦੀ ਵਡਿਆਈ ਪ੍ਰਗਟਾਈ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਤਾਂ ਕਿਤਨੇ ਹੀ ਸਾਹਿੱਤਕਾਰ ਸਨ, ਜਿਨ੍ਹਾਂ ਸੈਂਕੜੇ ਗੱਦ ਪੱਦ ਗ੍ਰੰਥ ਲਿਖੇ। ਇਸ ਤੋਂ ਪਿੱਛੋਂ ਕਈ ਸਾਧੂ ਸੰਤ ਇਸ ਸਾਹਿੱਤਕ ਸੇਵਾ ਨੂੰ ਸਰੰਜਾਮ ਦਿੰਦੇ ਰਹੇ ਜਿਨ੍ਹਾਂ ਵਿਚ ਉਦਾਸੀ ਸਾਧੂ, ਨਿਰਮਲੇ ਪੰਡਿਤ, ਦੀਵਾਨੇ ਅਤੇ ਸੇਵਾ ਪੰਥੀ ਸੰਤ ਵਿਸ਼ੇਸ਼ ਮਹੱਤਵ ਰੱਖਦੇ ਹਨ। ਇਨ੍ਹਾਂ ਸਾਰਿਆਂ ਦੀ ਰਚਨਾ ਦਾ ਵਿਸ਼ਾ ਤਾਂ ਭਾਵੇਂ ਗੁਰੂ ਮਹਿਮਾ ਯਾ ਗੁਰੂ-ਸਿਧਾਂਤ ਮਹਿਮਾ ਇੱਕੋ ਹੀ ਹੈ, ਪ੍ਰੰਤੂ ਇਹ ਵਾਰਤਕ, ਰੂਪਭੇਦ ਕਰਕੇ ਕਈ ਕਿਸਮ ਦੀ ਹੈ। ਜਿਵੇਂ ਕਵਿਤਾ ਦੀਆਂ ਅਨੇਕ ਕਿਸਮਾਂ ਹਨ— ਮਹਾਂ ਕਾਵਿ, ਖੰਡ ਕਾਵਿ, ਖੁੱਲ੍ਹੀ ਰਚਨਾ ਯਾ ਵਾਰ, ਬਾਰਾਂਮਾਹ, ਕਾਫ਼ੀ, ਗੀਤ ਆਦਿ। ਵਾਰਤਕ ਦੇ ਪ੍ਰਮੁੱਖ ਰੂਪ ਇਹ ਵਰਤੇ ਗਏ ਹਨ :

1. ਸਾਖੀ; 2. ਗੋਸ਼ਟਿ; 3. ਬਚਨ; 4. ਪਰਮਾਰਥ।

**1. ਸਾਖੀ ਸਾਹਿੱਤ**—ਸਾਖੀ ਸਾਹਿੱਤ ਸਭ ਤੋਂ ਵੱਧ ਹੈ, ਜਿਸ ਵਿਚ ਗੁਰੂ ਨਾਨਕ ਸਾਹਿਬ ਦੀ ਜੀਵਨ-ਘਟਨਾਵਲੀ ਤੇ ਉਨ੍ਹਾਂ ਦੀ ਸ਼ਖ਼ਸੀਅਤ ਦੀ ਵਡਿਆਈ ਦੱਸਣ ਲਈ ਗੁਰਬਾਣੀ ਦੇ ਸ਼ਬਦਾਂ ਦੇ ਆਧਾਰ 'ਤੇ ਕਥਾਵਾਂ ਨੂੰ ਪੁਰਾਣਕ ਤੇ ਕਲਾਤਮਕ ਤਰੀਕੇ ਨਾਲ ਸੋਹਣੀ ਤਰ੍ਹਾਂ ਗੁੰਦਿਆ ਗਿਆ ਹੈ।

ਅਜੇਹੀਆਂ ਜੀਵਨ-ਕਥਾਵਾਂ ਨੂੰ 'ਜਨਮ ਸਾਖੀ' ਨਾਂ ਨਾਲ ਯਾਦ ਕੀਤਾ ਜਾਂਦਾ

ਹੈ, ਕਿਤੇ-ਕਿਤੇ ਇਨ੍ਹਾਂ ਸਾਖੀਆਂ ਨੂੰ 'ਪਰਚੀਆਂ' ਯਾ 'ਗੋਸ਼ਟਾਂ' ਵੀ ਕਿਹਾ ਗਿਆ ਹੈ, ਮੁਸਲਮਾਨੀ ਪੀਰਾਂ ਫ਼ਕੀਰਾਂ ਦੇ ਜੀਵਨ-ਬਿਰਤਾਂਤ 'ਮਸਲੇ' ਨਾਮ ਹੇਠ ਅੰਕਿਤ ਮਿਲਦੇ ਹਨ, ਵਿਸ਼ਾ ਉਨ੍ਹਾਂ ਦਾ ਵੀ ਵਿਸ਼ੇਸ਼ ਵਿਅਕਤੀਆਂ ਦੀ ਜੀਵਨ-ਗਾਥਾ ਹੈ। ਇਸ ਪ੍ਰਕਾਰ ਦਾ ਜੋ ਸਾਖੀ-ਸਾਹਿੱਤ ਮਿਲਦਾ ਹੈ, ਉਸ ਦੀਆਂ ਕੁਝ ਕੁ ਵਰਣਨਯੋਗ ਰਚਨਾਵਾਂ ਇਹ ਹਨ :

*ਪੁਰਾਤਨ ਜਨਮ ਸਾਖੀ*
*ਆਦਿ ਸਾਖੀਆਂ*
*ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ*
*ਜਨਮ ਸਾਖੀ ਭਾਈ ਬਾਲਾ*
*ਗੋਸ਼ਟਾਂ ਗੁਰੂ ਅਮਰਦਾਸ ਜੀ ਕੀਆਂ*
*ਗੋਸ਼ਟਿ ਸ੍ਰੀ ਗੁਰੂ ਮਿਹਰਵਾਨ ਜੀ ਕੀ (ਹਰਿ ਜੀ)*
*ਪਰਚੀਆਂ ਗੁਰੂ ਗੋਬਿੰਦ ਸਿੰਘ ਜੀ ਕੀਆਂ*
*ਸਾਖੀਆਂ ਭਗਤਾਂ ਕੀਆਂ*
*ਗੁਰ ਰਤਨ ਮਾਲਾ (ਸੌ ਸਾਖੀ)*
*ਪੰਜ ਸੌ ਸਾਖੀ*
ਦੌਰੇ ਦੀ ਸਾਖੀ
*ਸ੍ਰੀ ਜੱਸਾ ਸਿੰਘ ਬਿਨੋਦ*
*ਪਰਚੀ ਮਹਾਂ ਸੁੰਦਰ ਸਚਿਆਰ ਕੀ*
*ਜਨਮ ਸਾਖੀ ਕਬੀਰ ਜੀ ਕੀ*
*ਜਨਮ ਸਾਖੀ ਨਾਮਦੇਵ ਜੀ ਕੀ*
*ਜਨਮ ਸਾਖੀ ਰਵਿਦਾਸ ਭਗਤ ਕੀ*
*ਗੋਸ਼ਟਿ ਸ੍ਰੀ ਕਬੀਰ ਜੀ ਕੀ*
*ਮਸਲੇ ਸ਼ੇਖ ਫ਼ਰੀਦ ਜੀ ਕੇ*
*ਗੁਰੂ ਕੀਆਂ ਸਾਖੀਆਂ*
*ਸਾਖੀਆਂ ਦਾਦੂ ਦੀਆਂ*
*ਹਕਾਯਤਾਂ ਲੁਕਮਾਨ ਕੀਆਂ*
*ਜਨਮ ਸਾਖੀ ਭਾਈ ਮਨੀ ਸਿੰਘ*
(ਗਿਆਨ ਰਤਨਾਵਲੀ)
*ਸਿੱਖਾਂ ਦੀ ਭਗਤ ਮਾਲ*
(ਭਗਤ ਰਤਨਾਵਲੀ)
*ਪਰਚੀਆਂ ਭਾਈ ਕਨ੍ਹਈਆ ਜੀ*
*ਪਰਚੀਆਂ ਭਾਈ ਅੱਡਣ ਜੀ*
*ਸਾਖੀਆਂ ਭਾਈ ਅੱਡਣ ਜੀ*

2. **ਗੋਸ਼ਟਿ ਸਾਹਿੱਤ**—'ਗੋਸ਼ਟਿ' ਦਾ ਅਰਥ ਪਰਸਪਰ ਵਿਚਾਰ-ਵਟਾਂਦਰਾ ਹੈ। ਇਕ ਸਵਾਲ ਕਰਦਾ ਹੈ, ਦੂਜਾ ਉਸ ਦਾ ਉੱਤਰ ਦਿੰਦਾ ਹੈ। ਇਸ ਵਿਚ ਕਥਾ-ਪ੍ਰਸੰਗ ਨਹੀਂ ਮਾਤ੍ਰ ਹੁੰਦਾ ਹੈ, ਕੇਵਲ ਸਿਧਾਂਤਕ ਮਸਲਿਆਂ ਬਾਰੇ ਚਰਚਾ ਦੇ ਨੁਕਤੇ ਉਠਾਏ ਜਾਂਦੇ ਹਨ ਤੇ ਫਿਰ ਬਿਨਾਂ ਵਾਧੂ ਵਿਸਤਾਰ ਵਿਚ ਪਏ ਢੁੱਕਵੇਂ ਉੱਤਰ ਦਿੱਤੇ ਜਾਂਦੇ ਹਨ। ਪੁਰਾਣੀਆਂ ਗੋਸ਼ਟਾਂ ਛੰਦਬੱਧ ਵੀ ਮਿਲਦੀਆਂ ਹਨ ਤੇ ਵਾਰਤਕ ਵਿਚ ਵੀ। ਗਣੇਸ਼ ਗੋਰਖ ਗੋਸ਼ਟਿ, ਗੋਸ਼ਟਿ ਸ੍ਰੀ ਕ੍ਰਿਸ਼ਨ ਅਰ ਊਧੋ ਕੀ, ਅਜਿਤੇ ਰੰਧਾਵੇ ਦੀ ਗੋਸ਼ਟਿ, ਸ਼ਾਹ ਸ਼ਰਫ਼ ਦੀ ਗੋਸ਼ਟਿ, ਮੱਕੇ ਦੀ ਗੋਸ਼ਟਿ, ਮਦੀਨੇ ਦੀ ਗੋਸ਼ਟਿ ਪ੍ਰਸਿੱਧ ਹਨ। ਗੋਸ਼ਟਿ ਬਾਬੇ ਲਾਲ ਜੀ ਕੀ, ਬਿਬੇਕਸਾਰ—ਭਾਈਆ ਦਯਾ ਰਾਮ ਤੇ ਸੰਤ ਅੱਡਣ ਸ਼ਾਹ ਜੀ ਦੀ ਗੋਸ਼ਟਿ—ਤਾਰਕਿਕ ਦ੍ਰਿਸ਼ਟੀ ਤੋਂ ਮਾਅਰਕੇ ਦੀਆਂ ਚੀਜ਼ਾਂ ਹਨ। ਮਨੋਹਰ ਦਾਸ ਨਿਰੰਜਨੀ ਦੀ ਪ੍ਰਸ਼ਨੋਤਰੀ ਵੀ ਇਸੇ ਪ੍ਰਕਾਰ ਦੀ ਹੈ।

ਦਰਅਸਲ ਪਹਿਲੇ ਪਹਿਲ ਸਿੱਧਾਂ ਨਾਥਾਂ ਦੇ ਸੰਵਾਦ ਮਿਲਦੇ ਸਨ, ਜਿਨ੍ਹਾਂ ਨੂੰ ਗੋਸ਼ਟਾਂ ਕਿਹਾ ਜਾਂਦਾ ਸੀ। ਇਨ੍ਹਾਂ ਵਿਚ ਸਿਧਾਂਤਕ ਨੁਕਤਿਆਂ ਤੋਂ ਇਲਾਵਾ ਹੋਰ ਵਿਸਤਾਰ ਘੱਟ ਹੁੰਦਾ ਸੀ, ਪ੍ਰੰਤੂ ਪਿੱਛੋਂ ਜਾ ਕੇ ਗੋਸ਼ਟਾਂ ਵਿਚ ਪ੍ਰਸੰਗਾਂ ਦੇ ਵਿਸਤਾਰ ਵੀ ਪਾਏ ਜਾਣ ਲੱਗੇ ਤੇ ਸਾਖੀਆਂ ਨੂੰ ਹੀ ਗੋਸ਼ਟਾਂ ਕਿਹਾ ਜਾਣ ਲੱਗ ਪਿਆ। ਸੋਢੀ ਮਿਹਰਵਾਨ ਜੀ ਦੀ ਕ੍ਰਿਤ ਦਾ ਅਸਲ ਨਾਮ 'ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ' ਹੈ ਜਿਸ ਵਿਚ 575 ਗੋਸ਼ਟਾਂ ਹਨ, ਪ੍ਰੰਤੂ ਕਈਆਂ ਇਸ ਨੂੰ 'ਜਨਮ ਸਾਖੀ' ਆਖਣਾ ਉਚਿਤ ਸਮਝਿਆ ਹੈ।

3. **ਬਚਨ ਸਾਹਿੱਤ**—ਸਾਖੀ ਵਿਚ, ਪ੍ਰਸੰਗ, ਕਹਾਣੀ ਤੇ ਗੋਸ਼ਟਿ ਵਿਚ ਸਿਧਾਂਤਕ ਨੁਕਤਾ ਮੁੱਖ ਹੁੰਦਾ ਹੈ। ਬਚਨ ਇਕ ਐਸਾ ਗੱਦ ਰੂਪ ਹੈ, ਜਿਸ ਵਿਚ ਨਾ ਪ੍ਰਸੰਗ ਹੀ ਹੁੰਦਾ ਹੈ ਤੇ ਨਾ ਤਾਰਕਿਕ ਬਹਿਸ-ਚਰਚਾ। ਗਿਆਨ-ਭਰਪੂਰ ਅਨੁਭਵੀ ਕਥਨ ਹੀ ਅਜਿਹਾ ਹੁੰਦਾ ਹੈ, ਜਿਸਨੂੰ ਉਸ ਵਿਸ਼ੇ ਦਾ ਤੱਤ ਕਿਹਾ ਜਾ ਸਕਦਾ ਹੈ। ਇਹ ਚੀਜ਼ ਫ਼ਾਰਸੀ ਤੋਂ ਆਈ ਲੱਗਦੀ ਹੈ। ਹਜ਼ਰਤ ਮੁਹੰਮਦ ਸਾਹਿਬ ਦੇ ਬਚਨ ਹਦੀਸਾਂ ਵਿਚ ਸੰਕਲਿਤ ਹਨ। ਮੁਸਲਮਾਨ ਦਰਵੇਸ਼ਾਂ ਦੇ ਸਿੱਖਿਆਦਾਇਕ ਵਿਸ਼ੇਸ਼ ਬਚਨ—ਮਲਫ਼ੂਜ਼ਾਤ ਯਾ ਅਕਵਾਲ (ਕੌਲ ਦਾ ਬਚਨ) ਕਹਾਉਂਦੇ ਹਨ। ਜਦੋਂ ਰਾਜ-ਭਾਸ਼ਾ ਹੋਣ ਦੇ ਨਾਤੇ ਫ਼ਾਰਸੀ ਦਾ ਬੋਲ-ਬਾਲਾ ਹੋਇਆ ਤਾਂ ਸੂਫ਼ੀ ਸਾਹਿੱਤ ਦੇ ਪ੍ਰਭਾਵ ਸਦਕਾ ਪੰਜਾਬੀ ਵਿਚ ਵੀ ਬਚਨ ਯਾ ਸੁਖ਼ਨ ਲਿਖੇ ਗਏ। ਲੇਕਿਨ ਏਸ ਪਾਸੇ ਦਾ ਬਹੁਤਾ ਸਾਹਿੱਤ ਨਹੀਂ, ਥੋੜਾ ਹੀ ਹੈ ਜਿਸ ਦੀ ਚਰਚਾ ਅੱਗੇ ਕਰਾਂਗੇ।

4. **ਪਰਮਾਰਥ ਸਾਹਿੱਤ**—ਗੁਰਬਾਣੀ ਛੰਦਬੱਧ ਹੈ ਤੇ ਇਸ ਵਿਚ ਕਈ ਗੂੜ੍ਹ ਅਧਿਆਤਮਕ ਮਸਲਿਆਂ ਦਾ ਨਿਰੂਪਣ ਕੀਤਾ ਗਿਆ ਹੈ। ਇਸ ਦੀ ਅਰਥ-ਵਿਆਖਿਆ ਲਈ ਵਾਰਤਕ ਵਿਚ ਪਰਮਾਰਥ ਤੇ ਟੀਕੇ ਲਿਖੇ ਜਾਣੇ ਜ਼ਰੂਰੀ ਸਨ। ਪਰਮਾਰਥ ਦਾ ਅਰਥ ਹੈ—ਭਾਸ਼ਜ, ਖੋਲ੍ਹ ਕੇ ਕੀਤੀ ਗਈ ਵਿਆਖਿਆ। ਇਸ ਕਿਸਮ ਦੇ ਪਰਮਾਰਥ ਪਹਿਲੇ ਸੋਢੀ ਮਿਹਰਬਾਨ ਜੀ ਨੇ ਹੀ ਲਿਖਾਏ, ਜਿਨ੍ਹਾਂ ਵਿੱਚੋਂ ਜਪੁ, ਸਿਧ ਗੋਸਟਿ, ਓਅੰਕਾਰ, ਪਟੀ ਤੇ ਬਾਰਹਮਾਹ ਤੁਖਾਰੀ ਆਦਿ ਦੇ ਟੀਕੇ ਪ੍ਰਸਿੱਧ ਹਨ। ਸੁਆਮੀ ਅਨੰਦਘਨ ਜੀ ਨੇ ਵੀ ਜਪੁ, ਸਿਧ ਗੋਸਟਿ, ਸੋਹਿਲਾ ਤੇ ਅਨੰਦ ਬਾਣੀ ਦੀ ਵਿਆਖਿਆ ਲਿਖੀ ਹੈ। ਇਸੇ ਤਰ੍ਹਾਂ ਭਾਈ ਸੰਤੋਖ ਸਿੰਘ ਰਚਿਤ ਜਪੁ ਦਾ ਟੀਕਾ *ਗਰਬ ਗੰਜਨੀ* ਪ੍ਰਸਿੱਧ ਹੈ।

5. **ਅਨੁਵਾਦ**—ਇਸ ਮੌਲਿਕ ਗੱਦ ਸਾਹਿੱਤ ਤੋਂ ਇਲਾਵਾ ਪੰਜਾਬੀ ਵਾਰਤਕ ਦਾ ਭੰਡਾਰ ਅਨੁਵਾਦ ਰਾਹੀਂ ਵੀ ਭਰਪੂਰ ਕੀਤਾ ਗਿਆ ਹੈ। ਅਧਿਆਤਮਕ ਵਿਚਾਰ ਵਾਲੀਆਂ ਅਨੇਕਾਂ ਪੁਸਤਕਾਂ ਦਾ ਸੰਸਕ੍ਰਿਤ ਤੇ ਫ਼ਾਰਸੀ ਤੋਂ ਗੁਰਮੁਖੀ ਪੰਜਾਬੀ ਵਿਚ

ਅਨੁਵਾਦ ਕੀਤਾ ਗਿਆ। ਇਹ ਸੂਚੀ ਕਾਫ਼ੀ ਲੰਮੀ ਹੈ, ਪਰ ਥੋੜਾ ਜਿਹਾ ਜ਼ਿਕਰ ਦਿਲਚਸਪੀ ਤੋਂ ਖ਼ਾਲੀ ਨਹੀਂ:

1. ਬਵੰਜਾ ਉਪਨਿਸ਼ਧਾਂ ਦਾ ਅਨੁਵਾਦ
2. ਪੁਰਾਣਾਂ ਦੇ ਅਨੁਵਾਦ ਜਿਨ੍ਹਾਂ ਵਿਚ ਭਾਗਵਤ ਪੁਰਾਣ, ਵਿਸ਼ਨੂੰ ਪੁਰਾਣ, ਮਾਰਕੰਡੇ ਪੁਰਾਣ, ਭੂਗੋਲ ਪੁਰਾਣ ਵਰਣਨਯੋਗ ਹਨ।
3. ਗੀਤਾ ਦੇ ਕਈ ਅਨੁਵਾਦ
4. ਯੋਗ ਵਸ਼ਿਸ਼ਠ (ਦੋ ਅਨੁਵਾਦ)
5. ਅਪ੍ਰੋਖ ਅਨੁਭਵ
6. ਵੇਦਾਂਤ ਸਾਰ
7. ਕੋਕ ਸਾਰ (ਪੰਚ ਸਾਇਕ)
8. ਕੀਮਿਆਇ ਸਾਅਦਤ (ਪਾਰਸ ਭਾਗ)
9. ਮਸਨਵੀ ਮੌਲਾਨਾ ਰੂਮ
10. ਕੁਰਾਨ ਸ਼ਰੀਫ਼
11. ਅਕਬਰ ਨਾਮਾ
12. ਅਲਿਫ਼ ਲੈਲਾ
13. ਚਹਾਰ ਦਰਵੇਸ਼
14. ਬਾਗ਼ੋ ਬਹਾਰ
15. ਬਾਜ਼ਨਾਮਾ
16. ਅਸਪਨਾਮਾ
17. ਫ਼ੀਲਨਾਮਾ

ਇਸ ਤੋਂ ਬਿਨਾਂ ਕਈ ਵੈਦਿਕ ਗ੍ਰੰਥ—ਰਿਆਜ਼ੁਲ ਫ਼ਵਾਇਦ, ਰਿਆਜ਼ੁਲ ਅਦਵੀਆ, ਮੁਜਰਬਾਤਿ ਅਕਬਰੀ, ਦਸਤੂ ਰੁਲ ਇਲਾਜ, ਤਿੱਬ ਖ਼ੈਰ ਮਨੁੱਖ, ਤਿਬ ਦਾਰੁਲ ਸ਼ਫ਼ਾ, ਖ਼ੈਰੁਲ ਤਜਾਰਬ, ਐਨੁਲ ਹਯਾਤ ਆਦਿ ਅਰਬੀ ਯਾ ਫ਼ਾਰਸੀ ਤੋਂ ਤਰਜਮਾਏ ਗਏ।

ਸਾਡਾ ਇਹ ਦੱਸਣ ਤੋਂ ਭਾਵ ਇਤਨਾ ਹੀ ਹੈ ਕਿ ਇਹ ਕਹਿਣਾ ਭੁੱਲ ਹੈ ਕਿ ਪੁਰਾਣੀ ਵਾਰਤਕ ਨਾਂ-ਮਾਤਰ ਹੈ। ਜਿਉਂ-ਜਿਉਂ ਹੱਥ-ਲਿਖਤ ਸਾਹਿੱਤ ਦੀ ਫੋਲਾ-ਫਾਲੀ ਕਰੀਏ ਤਾਂ ਪਤਾ ਲੱਗਦਾ ਹੈ ਕਿ ਸਾਡੇ ਪ੍ਰਾਚੀਨ ਸਾਹਿੱਤਕਾਰਾਂ ਜਿਥੇ ਕਾਵਿ-ਖੇਤਰ ਵਿਚ ਕਈ ਕਮਾਲ ਦਿਖਾਏ ਹਨ, ਉਥੇ ਵਾਰਤਕ ਦਾ ਮੈਦਾਨ ਵੀ ਸੁੰਨਾ ਨਹੀਂ ਰਹਿਣ ਦਿੱਤਾ। ਚਾਹੇ ਉਹ ਦਾਰਸ਼ਨਿਕ ਸਾਹਿੱਤ ਸੀ, ਚਾਹੇ ਉਪਯੋਗੀ

ਸਾਹਿੱਤ—ਹਰ ਖੇਤਰ ਵਿਚ ਕੁਝ ਨਾ ਕੁਝ ਮਿਲ ਹੀ ਜਾਂਦਾ ਹੈ। ਇਸ ਸੇਵਾ ਦਾ ਸਿਹਰਾ ਬਹੁਤਾ ਸਾਧੂ ਜਮਾਤ ਨੂੰ ਹੈ ਜਿਨ੍ਹਾਂ ਥਾਂ-ਥਾਂ ਫਿਰ ਕੇ ਗਿਆਨ ਪ੍ਰਾਪਤ ਕੀਤਾ ਤੇ ਫਿਰ ਆਪਣੀ ਭਾਸ਼ਾ ਦੀ ਸੇਵਾ ਕੀਤੀ। ਇਨ੍ਹਾਂ ਬਿਰਕਤ ਸਾਧੂ ਸੰਤਾਂ ਵਿੱਚੋਂ ਵੀ ਦੀਵਾਨੇ ਸਾਧੂਆਂ ਤੇ ਸੇਵਾ-ਪੰਥੀ ਸੰਤਾਂ ਦੀ ਘਾਲਣਾ ਦੀ ਵਿਸ਼ੇਸ਼ ਸ਼ਲਾਘਾ ਕਰਨੀ ਬਣਦੀ ਹੈ, ਜਿਨ੍ਹਾਂ ਧਾਰਮਿਕ ਤੇ ਸਮਾਜਿਕ ਘਾਲ ਦੇ ਨਾਲ-ਨਾਲ ਸਾਹਿੱਤਕ ਸੇਵਾ ਦਾ ਵੀ ਬੀੜਾ ਉਠਾਈ ਰਖਿਆ।

## ਸੇਵਾ-ਪੰਥੀਆਂ ਦੀ ਸਾਹਿੱਤ-ਸੇਵਾ

ਸਿੱਖਾਂ ਦੀ ਸੇਵਾ-ਪੰਥੀ ਸੰਪਰਦਾ ਦਾ ਨਾਂ ਕੇਵਲ ਸਰੀਰਕ ਸੇਵਾ ਲਈ ਹੀ ਪ੍ਰਸਿੱਧ ਨਹੀਂ, ਸਾਹਿੱਤਕ ਸੇਵਾ ਦੇ ਖੇਤਰ ਵਿਚ ਵੀ ਇਹ ਆਪਣਾ ਵਿਸ਼ੇਸ਼ ਅਸਥਾਨ ਰੱਖਦੀ ਹੈ। ਇਸ ਜਮਾਤ ਦੇ ਉਪਕਾਰੀ ਆਗੂਆਂ, ਜਿਥੇ ਆਮ ਲੋੜਵੰਦਾਂ ਲਈ ਨੂਰਪੁਰ ਥਲ (ਪੱਛਮੀ ਪੰਜਾਬ) ਵਰਗੇ ਸੋਕੇ-ਮਾਰੇ ਇਲਾਕੇ ਵਿਚ ਪਾਣੀ ਦੀ ਖ਼ਾਤਿਰ ਖੂਹ, ਤਾਲ ਲਵਾਏ, ਅਰਾਮ ਲਈ ਮੰਜੇ ਬਿਸਤਰੇ ਤੇ ਬਿਸਰਾਮ-ਸਥਾਨ ਬਣਾਏ, ਭੁੱਖਿਆਂ ਲਈ ਅੰਨ ਦਾ ਪ੍ਰਬੰਧ ਕੀਤਾ ਤੇ ਦਵਾਈ-ਬੂਟੀ ਦਾ ਵੀ ਆਹਰ ਕਰਦੇ ਰਹੇ, ਉਥੇ ਮਾਨਸਿਕ ਸੰਤੁਸ਼ਟਤਾ ਲਈ ਸਾਹਿੱਤ-ਰਚਨਾ ਦਾ ਕਾਰਜ ਵੀ ਚੋਖਾ ਕੀਤਾ। ਇਹ ਸਾਹਿੱਤ ਵਧੇਰੇ ਸਦਾਚਾਰਕ ਸਿੱਖਿਆ, ਆਤਮਿਕ ਪਵਿੱਤਰਤਾ ਤੇ ਸ਼ਰਧਾ ਸਿਦਕ ਦ੍ਰਿੜ੍ਹਾਉਣ ਵਾਲਾ ਹੈ ਤੇ ਕਈ ਥਾਂ ਇਸ ਦਾ ਗੱਦ-ਰੂਪ ਇਤਨਾ ਮਨੋਹਰ ਹੈ ਕਿ ਇਸ ਅੱਗੇ ਕਵਿਤਾ ਮਾਤ ਪੈ ਜਾਂਦੀ ਹੈ। ਇਸ ਦਾ ਵੱਡਾ ਕਾਰਣ ਇਹ ਹੈ ਕਿ ਲਿਖਣ ਵਾਲੇ ਦਰਵੇਸ਼ੀ ਜੀਵਨ ਬਿਤਾਉਣਹਾਰ ਨਿਸ਼ਕਾਮ ਬਿਰਤੀ ਦੇ ਸਾਧੂ ਫ਼ਕੀਰ ਸਨ। ਉਨ੍ਹਾਂ ਦੀ ਕੋਈ ਪਦਾਰਥਕ ਇੱਛਾ ਨਹੀਂ ਸੀ, ਇਸੇ ਕਰਕੇ ਉਨ੍ਹਾਂ ਦੀ ਆਤਮਕ ਨਿਰਮਲਤਾ ਦਾ ਪ੍ਰਤਿਬਿੰਬ ਇਸ ਸਿੱਧੇ-ਸਾਦੇ ਸਾਹਿੱਤ ਵਿਚ ਡਲ੍ਹਕਦਾ ਮਿਲਦਾ ਹੈ। ਸੇਵਾ-ਪੰਥੀ ਸੰਤ ਸਿੱਖਾਂ ਦੇ ਅਜੇਹੇ ਸੰਨਿਆਸੀ ਸਾਧੂ ਹਨ ਜੋ ਤਿਆਗੀ ਵੈਰਾਗੀ ਹੁੰਦੇ ਹੋਏ ਵੀ ਕਿਰਤ ਕਰਨ ਵਿਚ ਵਿਸ਼ਵਾਸ ਰੱਖਦੇ ਹਨ। ਇਨ੍ਹਾਂ ਦੀ ਇਹ ਰਹਿਣੀ ਵੀ ਇਨ੍ਹਾਂ ਦੇ ਸਾਹਿੱਤ ਨੂੰ ਗੌਰਵ ਪ੍ਰਦਾਨ ਕਰਦੀ ਹੈ। ਇਨ੍ਹਾਂ ਦੇ ਲੇਖਕਾਂ ਦੇ ਸਾਹਵੇਂ ਭਾਈ ਕਨ੍ਹਈਆ (1648—1718 ਈ:), ਭਾਈ ਸੇਵਾ ਰਾਮ (1728 ਈ: ਦੇਹਾਂਤ) ਤੇ ਭਾਈ ਅੱਡਣਸ਼ਾਹ (1757 ਈ: ਦੇਹਾਂਤ) ਵਰਗੇ ਕਮਾਈ ਵਾਲੇ ਮਹਾਂ ਪੁਰਸ਼ਾਂ ਦੇ ਆਦਰਸ਼-ਜੀਵਨ ਸਨ, ਜਿਨ੍ਹਾਂ ਸਾਰੀ ਜ਼ਿੰਦਗੀ ਹੀ ਸਰਬੱਤ ਦੇ ਭਲੇ ਲਈ ਗੁਜ਼ਾਰੀ ਸੀ। ਫਿਰ ਇਨ੍ਹਾਂ ਮਹਾਨੁਭਵੀਆਂ ਦੀ ਖ਼ੁਦ ਵੀ ਸੁੱਚੇ ਸਾਹਿੱਤ ਵਿਚ ਡੂੰਘੀ ਦਿਲਚਸਪੀ ਸੀ, ਉਨ੍ਹਾਂ ਆਪ ਇਸ ਲਈ ਤਕੜੇ ਉੱਦਮ ਵੀ ਕੀਤੇ। ਭਾਈ

ਕਨ੍ਹਈਆ ਜੀ ਦਾ ਮੁਨਸ਼ੀ ਘਰਾਣੇ ਨਾਲ ਸੰਬੰਧ ਸੀ—'ਪਰਚੀਆਂ' ਦਾ ਕਰਤਾ ਲਿਖਦਾ ਹੈ : 'ਜਨਮ ਪਿੰਡ ਸੋਧਰਾਂ, ਵਜ਼ੀਰਾਬਾਦ ਕੇ ਪਾਸ ਹੂਆ, ਨਦੀ ਚੰਦ੍ਰ ਭਾਗਾ ਕੇ ਕੰਠੇ ਉਪਰਿ, ਵਰਣ ਵਧਾਵਣ ਖਤ੍ਰੀ ਕਾ, ਕਿਰਤ ਨਵੀਸਿੰਦਗੀ ਕੀ, ਉਨ ਕੇ ਘਰ ਵਾਲਿਓਂ ਕੀ ਥੀ, ਸਭ ਮੁਨਸ਼ੀਓਂ ਕੇ ਸਰਦਾਰ ਥੇ।' ਸਪੱਸ਼ਟ ਹੈ ਕਿ ਭਾਈ ਕਨ੍ਹਈਆ ਜੀ ਪੜ੍ਹੇ ਲਿਖੇ ਸਨ, ਫ਼ਾਰਸੀ ਤੋਂ ਜਾਣੂ ਸਨ ਅਤੇ ਫਿਰ ਗ੍ਰੰਥਾਂ ਦੇ ਸੱਚੇ ਅਧਿਐਨ ਵਿਚ ਦਿਲਚਸਪੀ ਰੱਖਦੇ ਸਨ।

ਆਪ ਦਾ ਕਥਨ ਹੈ :

> 'ਜੈਸੇ ਏਕ ਪੋਥੀ ਕੀ ਛਾਇਆ ਹੈ, ਏਕ ਪੋਥੀ ਕਾ ਦੀਰਘ ਕਰਮ ਹੈ ਅਰ ਏਕ ਪੋਥੀ ਕਾ ਛੁਦ੍ਰ ਕਰਮ ਹੈ ਜੁ ਸਿਰਹਾਣਾ ਬਨਾਇ ਰੱਖਣਾ। ਇਸੀ ਛੁਦ੍ਰ ਕਰਮ ਕਾ ਨਾਮ ਪੋਥੀ ਕੀ ਛਾਇਆ ਕਹੀਤੀ ਹੈ। ਦੀਰਘ ਕਰਮ ਪੋਥੀ ਕਾ ਏਹੁ ਹੈ ਜੋ ਅਰਥ ਬਿਚਾਰਣੇ ਅਰ ਗੁਹਜ ਭੇਦ ਲਖਣੇ ਅਰ ਸੰਤਹੁੰ ਕੇ ਹਿਰਦੇ ਕਾ ਭੇਦ ਪਾਵਣਾ।' *(ਪਰਚੀਆਂ ਭਾਈ ਕਨ੍ਹਈਆ ਜੀ)*

ਭਾਈ ਸੇਵਾ ਰਾਮ ਜੀ ਦੀ ਕਵਿਤਾ ਮਿਲਦੀ ਹੈ ਤੇ ਹੋਰ ਅੱਧੀ ਦਰਜਨ ਦੇ ਲਗਭਗ ਰਚਨਾਵਾਂ ਇਸ ਗੱਲ ਦਾ ਸਬੂਤ ਹਨ ਕਿ ਉਹ ਅੱਛੇ ਵਿਦਵਾਨ ਮਹਾਤਮਾ ਸਨ ਤੇ ਸੂਫ਼ੀ ਮਤ ਦੇ ਗਿਆਤਾ ਸਨ। ਇਹ ਜੰਮਪਲ ਸਿੰਧ ਦੇ ਸਨ, ਡੇਰਾ ਇਸਮਾਈਲ ਖ਼ਾਂ ਗੁਆਲ ਭਗਤ ਦੀ ਸੰਗਤ ਕੀਤੀ ਅਤੇ ਰਹੇ ਨੂਰਪੁਰ ਥਲ। ਭਾਈ ਅੱਡਣ ਸ਼ਾਹ ਜੀ ਦੀ ਸਰਪ੍ਰਸਤੀ ਹੇਠ ਪ੍ਰਸਿੱਧ ਸੂਫ਼ੀ ਵਿਦਵਾਨ ਅਮਾਮ ਗ਼ੱਜ਼ਾਲੀ ਦੀ ਫ਼ਾਰਸੀ ਪੁਸਤਕ *ਕੀਮਿਆਏ ਸਾਅਦਤ* ਦਾ 'ਪਾਰਸ ਭਾਗ' ਨਾਂ ਹੇਠ ਉਲਥਾ ਹੋਇਆ ਤੇ ਸੰਸਕ੍ਰਿਤ ਤੋਂ 'ਯੋਗ ਵਸ਼ਿਸ਼ਠ' ਦਾ ਅਨੁਵਾਦ ਕੀਤਾ ਗਿਆ। ਇਨ੍ਹਾਂ ਦੇ ਡੇਰੇ ਮੌਲਾਨਾ ਰੂਮੀ ਦੀ ਮਸਨਵੀ ਦੀ ਕਥਾ ਵਿਆਖਿਆ ਹੋਣੀ ਇਕ ਆਮ ਗੱਲ ਸੀ। 'ਬਚਨ ਗੋਬਿੰਦ ਲੋਕਾਂ ਕੇ' ਤੇ 'ਸੁਖ਼ਨ ਫ਼ਕੀਰਾਂ ਕੇ' ਆਦਿ ਨਾਮ ਹੇਠ ਕਈ ਸੁੰਦਰ ਬਚਨਾਂ ਦੇ ਗੁਲਦਸਤੇ ਸਜੇ ਜਿਹਾ ਕਿ ਸੂਫ਼ੀ ਦਰਵੇਸ਼ਾਂ ਦੇ 'ਮਲਫ਼ੂਜ਼ਾਤ' ਮਿਲਦੇ ਹਨ। ਅੱਡਣਸ਼ਾਹ ਜੀ ਦੇ ਸ਼ਾਹਦਰੇ (ਲਾਹੌਰ) ਵਾਲੇ ਡੇਰੇ ਦੀ ਕਲਮੀ ਸੇਵਾ ਇਤਨੀ ਪ੍ਰਸਿੱਧ ਸੀ ਕਿ ਉਨ੍ਹਾਂ ਦੇ ਨਾਮ 'ਤੇ 'ਅੱਡਣਸ਼ਾਹ ਸਿਆਹੀ' ਸਲਾਹੀ ਜਾਂਦੀ ਰਹੀ ਹੈ, ਜਿਸਨੂੰ ਲਿਖਾਰੀ ਲੋਕ ਖ਼ਾਸ ਤੌਰ 'ਤੇ ਪਸੰਦ ਕਰਦੇ ਹਨ। ਯਾਦ ਰਹੇ, ਅਠਾਰ੍ਹਵੀਂ ਸਦੀ ਦਾ ਮੱਧ ਕਾਲ ਸਿੱਖਾਂ ਲਈ ਅਤਿ ਦਾ ਸੰਕਟ ਕਾਲ ਸੀ। ਲਾਹੌਰ ਸਿੱਖਾਂ ਦੀ ਕਤਲਗਾਹ ਸੀ ਜੋ ਪਿੱਛੋਂ 'ਸ਼ਹੀਦ ਗੰਜ' ਅਖਵਾਈ, ਪ੍ਰੰਤੂ ਅਜੇਹੇ ਸਮੇਂ 1740—1750 ਈ: ਲਾਗੇ ਅੱਡਣਸ਼ਾਹ ਜੀ ਦਾ ਲਾਹੌਰ ਟਿਕਣਾ, ਮੁਸਲਿਮ ਦਰਵੇਸ਼ਾਂ ਨਾਲ ਮੇਲ-ਜੋਲ ਰੱਖਣਾ ਤੇ ਇਥੇ ਬਹਿ ਕੇ ਸਤਿਸੰਗ, ਕੀਰਤਨ ਤੇ ਸਾਹਿੱਤ ਦਾ ਪ੍ਰਵਾਹ ਚਲਾਉਣਾ ਇਕ ਅਨੋਖਾ ਜਿਹਾ ਕ੍ਰਿਸ਼ਮਾ ਸੀ।

ਸੇਵਾ-ਪੰਥੀ ਕਲਮਧਾਰੀਆਂ ਵਿਚ ਭਾਈ ਮੰਗੂ, ਭਾਈ ਗਾੜ੍ਹੂ, ਭਾਈ ਦੁਖਭੰਜਨ, ਭਾਈ ਟਹਿਲ ਦਾਸ, ਭਾਈ ਹਜ਼ਾਰੀ ਰਾਮ ਆਦਿ ਕਈ ਹੋਰ ਨਾਮ ਮਿਲਦੇ ਹਨ, ਪਰ ਭਾਈ ਸਹਿਜ ਰਾਮ ਜੀ ਦਾ ਨਾਂ ਸਭ ਤੋਂ ਵਧੇਰੇ ਪ੍ਰਸਿੱਧ ਹੈ। ਆਪ ਨੂੰ ਸੇਵਾ-ਪੰਥੀ ਸੰਪਰਦਾ ਦਾ 'ਵੇਦ ਵਿਆਸ' ਕਿਹਾ ਜਾ ਸਕਦਾ ਹੈ। ਆਪ ਪੱਛਮੀ ਪੰਜਾਬ ਦੇ ਜ਼ਿਲ੍ਹਾ ਸ਼ਾਹਪੁਰ ਵਿਚ ਨੂਰਪੁਰ ਥਲ ਦੇ ਰਹਿਣ ਵਾਲੇ ਸਨ। ਭਾਈ ਸੇਵਾ ਰਾਮ ਜੀ ਦੀ ਆਤਮਿਕ ਛੋਹ ਸਦਕਾ ਪਰਮਾਰਥਕ ਲਗਨ ਲੱਗੀ। ਸੇਵਾ ਦਾ ਚਾਉ ਇਤਨਾ ਸੀ ਕਿ ਕਰੜੇ ਤੋਂ ਕਰੜੇ ਕੰਮ ਤੋਂ ਨਹੀਂ ਸਨ ਘਬਰਾਉਂਦੇ। ਇਕ ਵੇਰ ਇਹ ਕੋਟ ਈਸੇਸ਼ਾਹ ਤੋਂ ਆਟਾ ਪੀਹਣ ਵਾਲੀ ਚੱਕੀ ਦੇ ਦੋਵੇਂ ਪੁੜ ਥੈਲਿਆਂ ਵਿਚ ਪਾ ਕੇ ਤੇ ਮੌਢਿਆਂ 'ਤੇ ਲਟਕਾ ਨੂਰਪੁਰ ਥਲ ਲੈ ਆਏ ਸਨ, ਜਦੋਂ ਕਿ ਪ੍ਰਬੰਧਕ ਇਹ ਸੋਚ ਰਹੇ ਸਨ ਕਿ ਇਸ ਨੂੰ ਕਿਸੇ ਊਠ 'ਤੇ ਲੱਦ ਕੇ ਲਿਆਂਦਾ ਜਾਵੇਗਾ। ਜਤੀ ਸਤੀ ਹੋਣ ਕਰਕੇ ਜਿਥੇ ਆਪ ਸਰੀਰਕ ਤੌਰ 'ਤੇ ਬਲਵਾਨ ਸਨ, ਉਥੇ ਸਾਹਿੱਤ ਤੇ ਸੰਗੀਤ ਦੇ ਵੀ ਗੁਣਵੰਤ ਕਲਾਕਾਰ ਸਨ। ਇਕ ਵਾਰ ਲਾਹੌਰ ਕੀਰਤਨ ਕਰ ਰਹੇ ਸਨ ਤਾਂ ਇਕ ਪਠਾਣ ਨੇ ਆਪ ਦਾ ਜਲਾਲੀ ਚਿਹਰਾ ਤੱਕ ਕੇ ਕਿਹਾ, 'ਜੇ ਇਹ ਆਦਮੀ ਸ਼ਸਤਰ ਫੜ ਕੇ ਮੈਦਾਨ ਵਿਚ ਨਿਤਰੇ ਤਾਂ ਇਕੱਲਾ ਦਸਾਂ ਨੂੰ ਥਾਂ ਰੱਖੇ।' ਭਾਈ ਅੱਡਣਸ਼ਾਹ ਜੀ ਨੇ ਆਖਿਆ, 'ਪਠਾਣ! ਦਸਾਂ ਦੀ ਕੀ ਗੱਲ ਹੈ, ਇਹ ਤਾਂ ਹੁਣ ਮਧੁਰ ਕੀਰਤਨ ਦੇ ਸਦਕੇ ਅਢਾਈ ਤਿੰਨ ਸੌ ਸੰਤ ਮਹਾਤਮਾਵਾਂ ਨੂੰ ਆਪਣੇ ਬਚਨਾਂ ਨਾਲ ਬੰਨ੍ਹੀ ਬੈਠਾ ਹੈ।'

ਬਾਵਜੂਦ ਅਜਿਹੇ ਗੁਣਾਂ ਦੇ ਨਿਮਰਤਾ ਇਤਨੀ ਸੀ ਕਿ ਭਾਵੇਂ ਆਪ ਭਾਈ ਅੱਡਣਸ਼ਾਹ ਦੇ ਗੁਰਭਾਈ ਸਨ, ਪਰ ਸੇਵਕ ਬਣ ਕੇ ਸਮਾਂ ਗੁਜ਼ਾਰਿਆ। ਆਪ ਦਾ ਕੰਮ ਕੀਰਤਨ ਕਰਨਾ, ਕਥਾ ਵਿਆਖਿਆ ਸੁਣਾਉਣਾ ਯਾ ਫਿਰ ਸੰਤਾਂ ਸਾਧੂਆਂ ਦੀ ਕਥਾ ਕਹਾਣੀ ਲਿਖਣਾ ਸੀ। ਗੁਰਬਾਣੀ ਲਿਖਣ ਦਾ ਆਪ ਨੂੰ ਖ਼ਾਸ ਸ਼ੌਕ ਸੀ। ਇਕ ਵਾਰ ਇਕ ਬਾਲਕ ਨੇ ਸੁਖਮਨੀ ਕੰਠ ਕਰਨ ਦੀ ਉਤਕੰਠਾ ਪ੍ਰਗਟ ਕੀਤੀ ਤਾਂ ਆਪ ਨੇ ਉਸੇ ਸਮੇਂ ਇਕ ਟਕ ਬੈਠ ਕੇ ਉਸ ਲਈ ਗੁਟਕਾ ਲਿਖ ਦਿੱਤਾ। ਇਸ ਤਰ੍ਹਾਂ ਉਹ ਉਪਕਾਰੀ ਬਿਰਤੀ ਦੇ ਮਹਾਂਪੁਰਸ਼ ਸਨ ਤੇ ਉਨ੍ਹਾਂ ਦਾ ਬਹੁਤਾ ਸਮਾਂ ਪੋਥੀਆਂ ਲਿਖਣ ਲਿਖਾਉਣ ਵਿਚ ਹੀ ਲੰਘਿਆ। ਭਾਈ ਗੁਰਦਾਸ ਜੀ ਦਾ ਇਹ ਬਚਨ ਆਪ 'ਤੇ ਪੂਰਾ ਪੂਰਾ ਢੁੱਕਦਾ ਹੈ:

**ਗੁਰਮੁਖਿ ਹਥਿ ਸਕਥ ਹਨਿ, ਸਾਧ ਸੰਗਤਿ ਗੁਰ ਕਾਰ ਕਮਾਵੈ ॥...**
**ਗੁਰਬਾਣੀ ਲਿਖਿ ਪੋਥੀਆਂ, ਤਾਣ ਮ੍ਰਿਦੰਗ ਰਬਾਬ ਬਜਾਵੈ ॥**

*(ਵਾਰ 6, ਪਉੜੀ 12)*

ਭਾਈ ਸਹਿਜ ਰਾਮ ਜੀ ਦੀਆਂ ਰਚਨਾਵਾਂ—ਪਰਚੀਆਂ ਭਾਈ ਕਨ੍ਹਈਆ ਜੀ,

ਪਰਚੀਆਂ ਭਾਈ ਸੇਵਾ ਰਾਮ ਜੀ, ਪਰਚੀਆਂ ਭਾਈ ਅੱਡਣਸ਼ਾਹ ਜੀ, ਸਾਖੀਆਂ ਭਾਈ ਅੱਡਣਸ਼ਾਹ ਜੀ, ਪੋਥੀ ਆਸਾਵਰੀਆਂ—ਪੰਜੇ ਪੁਸਤਕਾਂ ਸੇਵਾ-ਪੰਥੀ ਸੰਪਰਦਾ ਦੀਆਂ ਪ੍ਰਮਾਣਿਕ ਰਚਨਾਵਾਂ ਹਨ, ਜਿਨ੍ਹਾਂ ਵਿਚ ਉਪਰੋਕਤ ਮਹਾਂਪੁਰਖਾਂ ਦੀਆਂ ਜੀਵਨ-ਸਾਖੀਆਂ ਰਾਹੀਂ ਉੱਤਮ ਸਿੱਖਿਆ ਦ੍ਰਿੜ੍ਹਾਈ ਗਈ ਹੈ ਤੇ ਇਨ੍ਹਾਂ ਦੇ ਅਧਾਰ 'ਤੇ ਹੀ ਸੰਤ ਲਾਲ ਚੰਦ ਜੀ ਨੇ 'ਸੰਤ ਰਤਨ ਮਾਲ' ਦੀ ਰਚਨਾ ਕੀਤੀ ਹੈ, ਸੋ ਭਾਈ ਸਹਿਜ ਰਾਮ ਜੀ ਦਾ ਪਰਉਪਕਾਰ ਭੁਲਾਇਆ ਜਾਣ ਵਾਲਾ ਨਹੀਂ।

ਭਾਈ ਕਨ੍ਹਈਆ ਜੀ ਦਾ ਗ੍ਰੰਥ ਕੋਈ ਨਹੀਂ ਮਿਲਦਾ। ਭਾਈ ਸੇਵਾ ਰਾਮ ਜੀ ਤੇ ਹੋਰ ਸੇਵਾ-ਪੰਥੀ ਸੰਤ ਮਹਾਤਮਾਵਾਂ ਦੀ ਜੋ ਰਚਨਾਵਲੀ ਮਿਲਦੀ ਹੈ, ਉਹ ਇਸ ਪ੍ਰਕਾਰ ਹੈ :

1. **ਪਰਚੀ ਮਹਾਂ ਸੁੰਦਰ ਸਚਿਆਰ ਜੀ ਕੀ**—ਭਾਈ ਸੇਵਾ ਰਾਮ ਕ੍ਰਿਤ ਗੱਦ ਰਚਨਾ ਹੈ। ਸਿੱਖ ਰੈਫ਼੍ਰੈਂਸ ਲਾਇਬਰੇਰੀ ਅੰਮ੍ਰਿਤਸਰ ਦੇ ਖਰੜਾ ਨੰ: 5039 ਵਿਚ ਸੁਰੱਖਿਅਤ ਹੈ।

2. **ਪਰਚੀ ਰਾਇਬਾ ਜੀ ਕੀ**
3. **ਪਰਚੀ ਅਵੈਸ਼ ਕਰਨੀ ਕੀ**
4. **ਪਰਚੀ ਮਨਸੂਰ ਜੀ ਕੀ**
5. **ਪਰਚੀ ਫ਼ਜ਼ੈਲ ਸਾਈਂ ਜੀ ਕੀ**

ਇਹ ਚਾਰੇ ਰਚਨਾਵਾਂ ਭਾਈ ਸੇਵਾ ਰਾਮ ਜੀ ਦੀਆਂ ਦੱਸੀਆਂ ਜਾਂਦੀਆਂ ਹਨ। ਇਨ੍ਹਾਂ ਵਿਚ ਸੂਫ਼ੀ ਦਰਵੇਸ਼ਾਂ ਦੇ ਜੀਵਨ ਹਨ। ਇਸ ਤੋਂ ਇਲਾਵਾ ਬਿਬੇਕ ਪਚੀਸੀ, ਪਾਰਸ ਭਾਗ, ਸੁਖ਼ਨ ਫ਼ਕੀਰਾਂ ਕੇ, ਮਸਨਵੀ ਮੌਲਾਨਾ ਰੂਮ ਆਦਿ ਵੀ ਇਸੇ ਖਰੜੇ ਵਿਚ ਪ੍ਰਾਪਤ ਹਨ। ਸੈਂਟਰਲ ਪਬਲਿਕ ਲਾਇਬਰੇਰੀ ਪਟਿਆਲਾ ਦੇ ਖਰੜਾ ਨੰ: 2916 ਵਿਚ ਇਹ ਸਭ ਕੁਝ ਮੌਜੂਦ ਹੈ।

6. **ਭਾਈ ਸੇਵਾ ਰਾਮ ਜੀ ਦੀ ਕਵਿਤਾ**—ਇਸ ਦਾ ਵੱਖਰਾ ਸੰਗ੍ਰਹਿ ਮੇਰੇ ਦੇਖਣ ਵਿਚ ਨਹੀਂ ਆਇਆ, ਪਰ 'ਪੋਥੀ ਆਸਾਵਰੀਆਂ' ਵਿਚ ਕਾਫ਼ੀ ਛੰਦ ਮਿਲਦੇ ਹਨ, ਜਿਨ੍ਹਾਂ ਦੇ ਅੰਤ ਵਿਚ 'ਸੇਵਾ ਦਾਸ' ਆਉਂਦਾ ਹੈ। ਸੇਵਾ-ਪੰਥੀਆਂ ਵਿਚ ਇਹ ਵੀ ਰਵਾਇਤ ਹੈ ਕਿ ਇਹ ਭਾਈ ਸਹਿਜ ਰਾਮ ਨੇ ਕਵਿਤਾ ਲਿਖੀ ਤੇ ਨਾਮ ਆਪਣੇ ਸੁਆਮੀ ਜੀ ਦਾ ਦਿੱਤਾ। ਨਮੂਨਾ ਇਹ ਹੈ :

ਮਨ ਦੇ ਨਾਲਿ ਜਿਨ੍ਹਾਂ ਜੁੱਧ ਰਚਿਆ, ਪੂਰੇ ਭਾਗ ਤਿਨ੍ਹਾਂ ਦੇ।
ਸਾਈਂ ਸਭ ਉਨ੍ਹਾਂ ਨੂੰ ਕੀਤਾ, ਉਹ ਚਲਿ ਉੱਤੇ ਵਲਿ ਜਾਂਦੇ।
ਪੂਰੇ ਸਤਿਗੁਰ ਸੰਗਿ ਮਿਲਾਏ, ਗੁਰਮਤਿ ਲੈ ਬਿਗਸਾਂਦੇ।
ਸੇਵਾ ਦਾਸ ਜਿਨ ਮਨਮਤਿ ਤਿਆਗੀ, ਤਿਨ ਲੱਧੇ ਅੰਬਾਰ ਸੁਖਾਂ ਦੇ।

ਚੋਲਾ ਪਹਿਰ ਗ਼ਰੀਬੀ ਦਾ ਜਗ, ਸਾਧ ਸੁਖਾਲੇ ਹੋਏ।
ਨ ਕਿਸੇ ਰੰਜ ਨ ਆਪ ਰੰਜੀਵਨ, ਮਰਣ ਥੀਂ ਅੱਗੇ ਮੋਏ।
ਨਿੰਦਾ ਕ੍ਰੋਧ ਕਉ ਦਈ ਵਿਦਾਗੀ, ਬਾਦ ਬਿਬਾਦ ਸਭ ਖੋਏ।
ਲਾਲ ਲੱਧਾ ਲੈ ਪੱਲੇ ਬੱਧਾ, ਦਾਸ ਸੇਵਾ ਚਰਣ ਤਿਨ ਧੋਏ।

7. **ਪਰਚੀਆਂ ਭਾਈ ਕਨ੍ਹਈਆ ਜੀ**—ਇਹ ਵਾਰਤਕ ਵਿਚ ਹੈ। ਭਾਈ ਕਨ੍ਹਈਆ ਜੀ ਦੇ ਜੀਵਨ ਸਬੰਧੀ 20 ਵਾਰਤਾਵਾਂ ਹਨ। ਅੰਤ ਵਿਚ ਲਿਖਿਆ ਹੈ :

ਕਥਾ ਬੀਸਵੀਂ ਸੰਤ ਕੀ, ਰਾਚੀ ਸਹਜੇ ਰਾਮ,
ਸੁਨਤੇ ਪੜ੍ਹਤੇ ਉਧਰਹਿੰ, ਜਨਮ ਮਰਨ ਦੁਖ ਹਾਨ।

8. **ਪਰਚੀਆਂ ਭਾਈ ਸੇਵਾ ਰਾਮ ਜੀ ਕੀ**—ਇਹ ਭਾਈ ਕਨ੍ਹਈਆ ਜੀ ਦੇ ਸੇਵਕ ਭਾਈ ਸੇਵਾ ਰਾਮ ਜੀ ਦਾ ਜੀਵਨ-ਬਿਰਤਾਂਤ ਹੈ, ਜਿਸ ਦੇ 850 ਛੰਦ ਹਨ। ਇਨ੍ਹਾਂ ਦੇ ਨਾਮ 'ਤੇ ਹੀ ਸੇਵਾ-ਪੰਥੀ ਸੰਪਰਦਾ ਚੱਲੀ।

9. **ਪਰਚੀਆਂ ਭਾਈ ਅੱਡਣ ਸ਼ਾਹ ਜੀ**—ਇਸ ਵਿਚ ਭਾਈ ਸੇਵਾ ਰਾਮ ਜੀ ਦੇ ਸੇਵਕ ਸੰਤ ਅੱਡਣ ਸ਼ਾਹ ਦਾ ਜੀਵਨ-ਬਿਰਤਾਂਤ ਹੈ।

10. **ਸਾਖੀਆਂ ਭਾਈ ਅੱਡਣ ਸ਼ਾਹ ਜੀ**—ਇਸ ਵਿਚ ਭਾਈ ਅੱਡਣ ਸ਼ਾਹ ਜੀ ਵੱਲੋਂ ਜਗਿਆਸੂਆਂ ਪ੍ਰਤੀ ਉਪਦੇਸ਼ ਹਨ ਜੋ 82 ਵਾਰਤਾਵਾਂ ਵਿਚ ਅੰਕਿਤ ਹਨ।

11. **ਪੋਥੀ ਆਸਾਵਰੀਆਂ**—ਇਹ ਭਾਈ ਸਹਿਜ ਰਾਮ ਸੰਪਾਦਿਤ ਪੁਸਤਕ ਹੈ, ਜਿਸ ਵਿਚ 'ਬਚਨ ਗੋਬਿੰਦ ਲੋਕਾਂ ਕੇ' ਵਿੱਚੋਂ ਹੂ-ਬ-ਹੂ ਉਪਦੇਸ਼ ਲੈ ਕੇ ਉਨ੍ਹਾਂ ਦੀ ਪੁਸ਼ਟੀ ਲਈ ਭਾਈ ਸੇਵਾ ਰਾਮ, ਗੁਆਲ, ਚੂਹੜ, ਗੁਨਕਾਰੀ, ਭਾਵਨ ਨਿਰੀਕਾਰ ਤੇ ਮਨੋਹਰ ਆਦਿ ਕਵੀਆਂ ਦੇ ਛੰਦ ਪ੍ਰਮਾਣ ਵਜੋਂ ਦਿੱਤੇ ਗਏ ਹਨ।

12. **ਬਚਨ ਗੋਬਿੰਦ ਲੋਕਾਂ ਕੇ**—ਇਸ ਵਾਰਤਕ ਰਚਨਾ ਦਾ ਕਰਤਾ ਕੌਣ ਸੀ, ਨਿਸਚੇ ਨਾਲ ਨਹੀਂ ਕਿਹਾ ਜਾ ਸਕਦਾ। ਇਸ ਦੀ ਬਹੁਤੀ ਸਮੱਗਰੀ 'ਪੋਥੀ ਆਸਾਵਰੀਆਂ' ਵਿਚ ਵਰਤੀ ਹੋਣ ਕਰਕੇ ਅਸੀਂ ਇਹ ਨਿਸਚੇ ਨਾਲ ਕਹਿ ਸਕਦੇ ਹਾਂ ਕਿ ਇਹ ਕਿਸੇ ਸੇਵਾ-ਪੰਥੀ ਸਾਧੂ ਦੀ ਪ੍ਰਾਚੀਨ ਮੌਲਿਕ ਗੱਦ ਰਚਨਾ ਹੈ, ਜਿਸ ਵਿਚ ਅਨੇਕ ਤਰ੍ਹਾਂ ਦੇ ਪਰਮਾਰਥਕ ਮਸਲਿਆਂ ਨੂੰ ਖੋਲ੍ਹਿਆ ਗਿਆ ਹੈ।

13. **ਬਿਬੇਕ ਸਾਰ**—ਮੁਲਤਾਨ-ਵਾਸੀ ਭਾਈ ਦਇਆ ਰਾਮ (ਦੇਹਾਂਤ 1783 ਈ:) ਸੀ। ਉਸ ਦੇ ਸੰਤ ਅੱਡਣ ਸ਼ਾਹ ਜੀ ਨਾਲ ਲਾਹੌਰ ਜੋ ਪ੍ਰਸ਼ਨੋਤਰ ਹੋਏ, ਉਹ ਵਾਰਤਕ ਵਿਚ ਕਲਮਬੰਦ ਕੀਤੇ ਹੋਏ ਹਨ :

ਸ੍ਰੀ ਦਯਾ ਰਾਮ ਪ੍ਰਸ਼ਨ ਯਹ ਕੀਨੇ। ਸ੍ਰੀ ਗੁਰ ਅੱਡਣ ਉਤਰ ਦੀਨੇ।
ਤਿਉਂ ਤਿਨ ਰਿਦੇ ਮਹਿੰ ਧਾਰ ਸੁ ਲੀਨੇ। ਯਥਾ ਛਾਪ ਧਰ ਲੇਤ ਨਗੀਨੇ।੨।...

ਸ੍ਰੀ ਗੁਰ ਅੱਡਣ ਕੇ ਬਚਨ, ਸ੍ਰੀ ਦਯਾ ਰਾਮ ਪ੍ਰਭੁ ਜੋਇ।
ਜੋ ਸਭ ਕੋ ਵੀਚਾਰ ਹੈ, ਸੰਸੈ ਰਹਹਿ ਨ ਕੋਇ।੬।

ਇਸ ਨੋਟ ਤੋਂ ਜਾਪਦਾ ਹੈ ਕਿ ਇਸ ਦਾ ਕਰਤਾ ਭਾਈ ਦਯਾ ਰਾਮ ਨਹੀਂ, ਕਿਸੇ ਹੋਰ ਨੇ ਲਾਹੌਰ ਇਸ ਨੂੰ ਕਲਮਬੰਦ ਕੀਤਾ।

14. **ਬਿਬੇਕ ਪਚੀਸੀ**—ਇਸ ਵਿਚ ਗਿਆਨ ਅਗਿਆਨ ਦਾ ਜੁੱਧ ਦੱਸ ਕੇ ਬਿਬੇਕ ਦੀ ਵਿਜਯ ਦਰਸਾਈ ਹੈ।

15. **ਯੋਗ ਵਸ਼ਿਸ਼ਠ**—ਇਹ ਸੰਸਕ੍ਰਿਤ ਗ੍ਰੰਥ ਦਾ ਅਨੁਵਾਦ ਭਾਈ ਅੱਡਣ ਸ਼ਾਹ ਜੀ ਨੇ ਲਾਹੌਰ ਰਹਿੰਦਿਆਂ ਕਰਾਇਆ ਸੀ।

16. **ਪਾਰਸ ਭਾਗ**—ਪ੍ਰਸਿੱਧ ਅਰਬੀ ਵਿਦਵਾਨ ਅਬੂ ਹਾਮਦ ਮੁਹੰਮਦ ਅਲ ਗ਼ੱਜ਼ਾਲੀ (1058—1111 ਈ:) ਦੀ ਰਚਨਾ 'ਇਹਯਾ ਉਲ ਉਲੂਮੁਦੀਨ' ਕੌਮਾਂਤਰੀ ਪ੍ਰਸਿੱਧੀ ਰੱਖਣ ਵਾਲਾ ਗ੍ਰੰਥ ਹੈ, ਜਿਸ ਦਾ ਫ਼ਾਰਸੀ ਰੂਪ 'ਕੀਮਿਆਏ ਸਾਅਦਤ' ਨਾਂ ਹੇਠ ਇਸ ਆਪ ਕੀਤਾ। ਇਸ ਫ਼ਾਰਸੀ ਦਾ ਪੰਜਾਬੀ ਅਨੁਵਾਦ 'ਪਾਰਸ ਭਾਗ' ਹੈ, ਇਸ ਦੇ ਅਨੁਵਾਦਕ ਭਾਈ ਅੱਡਣ ਸ਼ਾਹ ਜੀ ਨੂੰ ਮੰਨਿਆ ਗਿਆ ਹੈ, ਇਕ ਰਵਾਇਤ ਭਾਈ ਮੰਗੂ ਨੂੰ ਇਸ ਦਾ ਉਲਥਾਕਾਰ ਦੱਸਦੀ ਹੈ। ਆਮ ਹੱਥ-ਲਿਖਤ ਖਰੜਿਆਂ ਵਿਚ ਭਾਈ ਅੱਡਣ ਸ਼ਾਹ ਜੀ ਦਾ ਨਾਮ ਹੀ ਮਿਲਦਾ ਹੈ। ਕੁਝ ਵਿਦਵਾਨ ਇਸ ਰਾਇ ਦੇ ਵੀ ਹਨ ਕਿ ਇਹ ਗ੍ਰੰਥ ਅਨੰਦਪੁਰ ਗੁਰੂ ਗੋਬਿੰਦ ਸਿੰਘ ਜੀ ਦੀ ਸਰਪ੍ਰਸਤੀ ਹੇਠ ਤਰਜਮਾਇਆ ਗਿਆ ਸੀ; ਜਿਵੇਂ ਕਿ 52 ਉਪਨਿਸ਼ਧਾਂ ਦਾਰਾਸ਼ਕੋਹ ਵਾਲੇ ਫ਼ਾਰਸੀ ਤਰਜਮੇ ਤੋਂ ਗੁਰੂ-ਆਗਿਆ ਅਨੁਸਾਰ ਪ੍ਰਹਿਲਾਦ ਨੇ ਉਲਥਾਈਆਂ ਸਨ। ਅੱਗੋਂ ਇਸ ਗ੍ਰੰਥ ਦਾ ਸੇਵਾ-ਪੰਥੀ ਸਾਧੂਆਂ ਵਧੇਰੇ ਪ੍ਰਚਾਰ ਕੀਤਾ। ਇਹ ਕਈ ਵਾਰ ਛਪ ਚੁੱਕਾ ਹੈ।

17. **ਸੁਖ਼ਨ ਫ਼ਕੀਰਾਂ ਕੇ**—ਇਹ ਸੂਫ਼ੀ ਦਰਵੇਸ਼ਾਂ ਦੇ ਉਪਦੇਸ਼-ਬਚਨਾਂ ਦਾ ਸੰਗ੍ਰਹਿ ਹੈ। ਭਾਈ ਅੱਡਣ ਸ਼ਾਹ ਜੀ ਦਾ ਲਾਹੌਰ ਮੁਸਲਿਮ ਫ਼ਕੀਰਾਂ ਨਾਲ ਚੰਗਾ ਮੇਲ-ਜੋਲ ਸੀ, ਇਸ ਕਰਕੇ ਉਨ੍ਹਾਂ ਦੇ ਕਿਸੇ ਲਿਖਾਰੀ ਸੇਵਕ ਨੇ ਇਸ ਦਾ ਅਰਬੀ ਯਾ ਫ਼ਾਰਸੀ ਤੋਂ ਅਨੁਵਾਦ ਕੀਤਾ। ਪਿੱਛੋਂ ਜਾ ਕੇ ਸੇਵਾ-ਪੰਥੀ ਸਾਧੂਆਂ, ਇਸ ਨੂੰ 'ਬਚਨ ਗੋਬਿੰਦ ਲੋਕਾਂ ਕੇ' ਦੇ ਅੰਤ ਵਿਚ ਵੀ ਜੋੜ ਦਿੱਤਾ ਸੀ।

18. **ਮਸਨਵੀ ਮੌਲਾਨਾ ਰੂਮ**—ਇਹ ਮਸਨਵੀ ਦੇ ਪਹਿਲੇ ਦਫ਼ਤਰ ਦਾ ਸਾਧ-ਭਾਸ਼ਾ ਦਾ ਸਰਲ ਅਨੁਵਾਦ ਹੈ। ਸੇਵਾ-ਪੰਥੀ ਸਾਹਿੱਤ ਵਿਚ ਇਹ ਹਵਾਲੇ ਆਮ ਮਿਲਦੇ ਹਨ ਕਿ ਅੱਡਣ ਸ਼ਾਹ ਜੀ ਦੇ ਡੇਰੇ ਸ਼ਾਹਦਰੇ (ਲਾਹੌਰ) ਇਸ ਦੀ ਕਥਾ ਹੋਇਆ ਕਰਦੀ ਸੀ। ਇਸੇ ਸਮੇਂ ਇਹ ਅਨੁਵਾਦ ਰੂਪਮਾਨ ਹੋਇਆ।

19. **ਸੰਤ ਰਤਨ ਮਾਲ**—ਸੰਤ ਲਾਲ ਚੰਦ ਕ੍ਰਿਤ ਇਹ ਵਾਰਤਕ ਗ੍ਰੰਥ ਸਮੂਹ ਸੇਵਾ-ਪੰਥੀ ਸੰਤਾਂ ਮਹਾਤਮਾਵਾਂ ਦਾ ਜੀਵਨ-ਬਿਰਤਾਂਤ ਪੇਸ਼ ਕਰਦਾ ਹੈ। ਇਹ 1862 ਈ: ਵਿਚ ਲਿਖਿਆ ਗਿਆ ਸੀ।

20. **ਇਤਿਹਾਸ ਸੇਵਾ-ਪੰਥੀ**—ਇਹ ਭਾਈ ਸ਼ੋਭਾ ਰਾਮ ਜੀ ਕ੍ਰਿਤ ਛੰਦ-ਬੱਧ ਰਚਨਾ ਹੈ, ਅਪ੍ਰਕਾਸ਼ਿਤ ਹੈ।

21. **ਸ੍ਰੀ ਹਰਿ ਭਗਤਿ ਪ੍ਰੇਮ ਪ੍ਰਕਾਸ਼**—ਸੰਤ ਸ਼ਾਮ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਦੀ ਰਚਨਾ ਹੈ। ਇਸ ਵਿਚ ਕੁਝ ਸੰਤਾਂ ਮਹਾਤਮਾਵਾਂ ਦੇ ਹਾਲ ਹਨ, ਪਰ ਅਪ੍ਰਕਾਸ਼ਿਤ ਹੈ।

## ਬਚਨ-ਪਰੰਪਰਾ

ਜੈਸਾ ਕਿ ਅਸੀਂ ਪਿੱਛੇ ਵਿਚਾਰ ਕਰ ਆਏ ਹਾਂ ਕਿ ਫ਼ਾਰਸੀ ਦੇ ਗੱਦ ਸਾਹਿੱਤ ਵਿਚ ਫ਼ਕੀਰਾਂ ਦੇ 'ਬਚਨ-ਸੰਗ੍ਰਹਿ' ਲਿਖਣ ਦੀ ਪਰੰਪਰਾ ਰਹੀ ਹੈ, ਜਿਨ੍ਹਾਂ ਨੂੰ 'ਮਲਫ਼ੂਜ਼ਾਤ' ਯਾ 'ਅਕਵਾਲ' ਕਿਹਾ ਜਾਂਦਾ ਸੀ। ਮਲਫ਼ੂਜ਼ਾਤ ਦਾ ਅਰਥ ਹੈ ਮੁਖਵਾਕ, ਅਕਵਾਲ, ਕੌਲ (ਬਚਨ) ਦਾ ਬਹੁ-ਵਚਨ ਹੈ। ਸੁਖ਼ਨ ਵੀ ਇਸੇ ਸੰਕੇਤਕ ਅਰਥ ਵਿਚ ਵਰਤਿਆ ਗਿਆ ਹੈ। ਜਦੋਂ ਫ਼ਾਰਸੀ ਰਾਜ-ਭਾਸ਼ਾ ਹੋਈ, ਇਸ ਦਾ ਲਿਟਰੇਚਰ ਆਮ ਪੜ੍ਹਿਆ ਜਾਣ ਲੱਗਾ ਤਾਂ ਬਜ਼ੁਰਗ ਸੂਫ਼ੀ ਸੰਤਾਂ ਦੇ ਸੁਖ਼ਨ ਵੀ ਅਧਿਆਤਮਕ ਜਗਿਆਸੂਆਂ ਲਈ ਖ਼ਾਸ ਦਿਲਚਸਪੀ ਦਾ ਕਾਰਣ ਬਣੇ। ਪੰਜਾਬੀ ਵਿਚ ਅਜਿਹੇ ਅਨੁਭਵੀ ਗਿਆਨ-ਭਰਪੂਰ ਕਥਨ 'ਬਚਨ' ਕਹਿਲਾਏ। ਅਧਿਆਤਮਕ ਖੇਤਰ ਵਿਚ ਗੁਰੂ-ਬਚਨਾਂ ਨੂੰ ਤਾਂ ਗੁਰੂ ਦਾ ਰੂਪ ਕਿਹਾ ਹੀ ਗਿਆ ਸੀ:

**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥**

*(ਕਾਨੜਾ ਮ: 4, ਪੰਨਾ 1309)*

ਪੁਰਾਣੀ ਪ੍ਰੋਹਤ ਜਮਾਤ ਸ਼ਾਸਤਰੀ ਸਲੋਕਾਂ ਨੂੰ ਉੱਤਮ ਕਹਿੰਦੀ ਸੀ। ਇਨ੍ਹਾਂ ਸਾਧੂ-ਬਚਨਾਂ ਨੂੰ ਹੀ ਇਹ ਸਤਿਕਾਰ ਦਿੱਤਾ:

**ਉਤਮ ਸਲੋਕ ਸਾਧ ਕੇ ਬਚਨ ॥** *(ਗਉੜੀ ਸੁਖਮਨੀ ਮ: ੫, ਪੰਨਾ 295)*

ਸੋ ਇਹ ਗੱਲ ਸਤਾਰ੍ਹਵੀਂ ਸਦੀ ਦੀ ਹੈ ਜਦ ਕਿ ਗੁਰੂਆਂ ਦੇ ਉਪਦੇਸ਼-ਬਚਨਾਂ ਨੂੰ ਸਿੱਖਾਂ ਇਸੇ ਆਦਰਸ਼ 'ਤੇ ਸੰਭਾਲਣਾ ਸ਼ੁਰੂ ਕੀਤਾ। ਇਹ ਬਚਨਾਵਲੀ ਜਨਮ ਸਾਖੀਆਂ ਵਿਚ ਵੀ ਪਰੋਈ ਗਈ ਤੇ ਗੋਸ਼ਟਾਂ ਵਿਚ ਵੀ। ਜਿਵੇਂ ਸਾਖੀ ਵਿਚ ਕਥਾ-ਪ੍ਰਸੰਗ ਪ੍ਰਧਾਨ ਹੁੰਦਾ ਹੈ ਤੇ ਗੋਸ਼ਟਿ ਵਿਚ ਤਰਕ ਵਿਤਰਕ, ਤਿਵੇਂ ਬਚਨਾਂ ਵਿਚ ਸਿਧਾਂਤਕ ਨੁਕਤਾ ਮੁਖ ਹੁੰਦਾ ਹੈ ਤੇ ਵਿਸਤਾਰ ਤੋਂ ਜ਼ਰਾ ਸੰਕੋਚ ਕੀਤਾ ਜਾਂਦਾ ਹੈ।

ਗੁਰੂਆਂ ਦੇ ਅਜਿਹੇ ਬਚਨ ਪੰਜਾਬੀ ਵਿਚ ਸ਼ਾਇਦ ਵੱਖਰੇ ਨਹੀਂ ਸੰਭਾਲੇ ਮਿਲਦੇ। ਹਾਂ, ਆਦਿ ਗ੍ਰੰਥ ਦੀਆਂ ਹੱਥ-ਲਿਖਤ ਬੀੜਾਂ ਦੇ ਵਾਧੂ ਪੱਤਰਿਆਂ ਉੱਤੇ ਅਜਿਹੀਆਂ ਕਈ ਨਸੀਹਤਾਂ ਦਰਜ ਹਨ ਜੋ ਸਮੇਂ-ਸਮੇਂ ਸਤਿਗੁਰਾਂ ਸਿੱਖਾਂ ਨੂੰ ਦਿੱਤੀਆਂ; ਜਿਵੇਂ ਕਿ ਭਾਈ ਪੈਧਾ ਵਾਲੀ ਬੀੜ (ਰਾਵਲਪਿੰਡੀ) ਵਿਚ ਗੁਰੂ ਅਮਰਦਾਸ ਜੀ ਦੇ ਕੁਝ ਸਿੱਖਿਆ-ਬਚਨ ਇਸ ਪ੍ਰਕਾਰ ਦਿੱਤੇ ਗਏ ਹਨ:

> 'ਗੁਰੂ ਜੀ ਕਾ ਆਖਣਾ ਹੈ, ਅੰਨੁ ਬਹੁਤ ਭੁਖੈ ਲਗੀ ਜੇਵਣਾ, ਭਰੇ ਉਤੇ ਨਾਹੀ ਭਰਣਾ। ਅੰਨੁ ਨਹੀਂ ਛਡਣਾ। ਸਵਣਾ ਤਾਂ ਜਾਂ ਬਹੁਤੀ ਨੀਦਿ ਆਵੈ, ਨੀਂਦ ਬਿਗੈਰਿ ਸਵਣਾ ਨਾਹੀ। ਗਾਫਲ ਹੋਇਕੈ ਦੇਹੀ ਨੋ ਦੁਖ ਨਾਹੀ ਦੇਵਣਾ। ਬੋਲਣਾ ਬਹੁਤ ਨਾਹੀ, ਅਕੈ ਬਾਣੀ ਅਕੈ ਗੁਰੂ ਜੀ ਦੀ ਗੱਲ ਬੋਲਣਾ, ਅਕਾਰਥ ਬੋਲਣਾ ਨਾਹੀ। ਇਨਾਂ ਗਲਾਂ ਨੋ ਮਨੈ ਨਾਲਿ ਰਖੈਗਾ, ਮਹਾਂ ਪੁਰਖ ਹੋਵੈਗਾ, ਉਸਕਾ ਲੇਖਾ ਸਗਲਾ ਨਿਬੜੈਗਾ, ਉਸਕੇ ਸੰਗਿ ਸਗਲੇ ਤਰਹਿੰਗੇ, ਗੁਰੂ ਕਾ ਆਖਣਾ ਸਤਿ ਕਰਿ ਮੰਨਣਾ।
>
> ਗੁਰੂ ਕਾ ਆਖਣਾ ਹੈ ਜੋ ਕੋਈ ਗੁਰੂ ਨਾਲਹੁੰ ਭੁੱਲ ਜਾਂਦਾ ਹੋਵੈ ਤਾਂ ਸਮਝਾਵਣਾ, ਆਪਣੀ ਧਿਰਹੁੰ ਆਖਣਾ ਹੈ। ਜੋ ਸਿਖਹੁ! ਉਦਾਸੀ ਕਰੈਗਾ ਤਿਸਕਾ ਬੁਰਾ ਹੋਵੈਗਾ। ਜੋ ਸਿਖਹੁ! ਗ੍ਰਿਸਤੈ ਵਿਚਿ ਆਰਾਧੇਗਾ, ਤਿਸ ਪਰਮੇਸਰ ਗੁਰੂ ਸੁਖੀ ਰਖੈਗਾ। ਧਰਮ ਦੀ ਕਿਰਤ ਕਰਨੀ, ਦੇਵਨਹਾਰੁ ਗੁਰੂ ਬਾਬਾ ਹੈ। ਸਿਖਾਂ ਕੀ ਸੇਵਾ ਕਰਨੀ, ਆਪ ਨੌ ਕਿਛੁ ਨਾਹੀ ਜਣਾਣਾ। ਅਲਿਪਤ ਹੀ ਰਹਣਾ। ਦੋਵੈਂ ਸਿਰੇ ਗੁਰੂ ਨੋ ਸਉਂਪਣੇ।'[1]

ਇਸੇ ਤਰ੍ਹਾਂ ਜ਼ਿਲ੍ਹਾ ਚਿਟਗਾਂਵ ਦੇ ਨਗਰ ਬਨਿਗ੍ਰਾਮ ਵਾਲੀ ਬੀੜ ਦੇ ਵਾਧੂ ਪੱਤਰਿਆਂ ਉੱਤੇ ਇਸ ਕਿਸਮ ਦੇ ਸਿੱਖਿਆ ਬਚਨ ਦਰਜ ਹਨ, ਜੋ ਕਿ ਉਪਰੋਕਤ ਬੀੜ ਵਿਚ ਵੀ ਪੱਤਰਾ 1260 ਤੇ 'ਸਾਖੀ ਮਹਲਾ ੫' ਹੇਠ ਆਏ ਹਨ:

> 'ਸ੍ਰੀ ਸਤਿਗੁਰੂ ਬੋਲਿਆ ਜੁ ਪੰਜਿ ਕੰਮਿ ਨ ਕਰੇ ਅਤੇ ਪੰਜ ਕੰਮ ਕਰੈ ਜੇ ਗੁਰੂ ਕਰਾਵੈ। ਨ ਕਰੈ ਪੰਜਿ ਕੰਮ—
>
> ਪਰਦਰਬੁ ਨ ਹਿਰੈ।੧। ਪਰ ਇਸਤਰੀ ਨ ਰਵੈ।੨। ਪਰਨਿੰਦਾ ਨ ਕਰੈ।੩। ਜੂਆ ਨ ਖੇਲੈ।੪। ਮਦੁ ਮਾਸੁ ਨ ਖਾਇ।੫।
>
> ਪੰਜਿ ਕੰਮ ਕਰੈ ਸੁ ਜੀਵਨ ਮੁਕਤੁ ਹੈ—
>
> ਸੰਗਤਿ ਨਿਤ ਜਾਇ ਕਿਛੁ ਮੁਹਿ ਪਾਵਣੈ ਨੋ ਲੈ ਜਾਇ ਅਤੇ ਆਰਤੀ ਕੀਰਤਨ ਸੁਣਿ ਸਵੈ।੧। ਅਰਥੀ ਤੇ ਦੁਖੀਐ ਨਿਮਾਣੈ ਕਉ ਮਾਣੁ ਦੇਇ ਪਰਉਪਕਾਰ

1. ਪ੍ਰੋ. ਤੇਜਾ ਸਿੰਘ ਜੀ ਦਾ ਲੇਖ, 'ਪੰਜ ਦਰਿਆ' ਲਾਹੌਰ, (ਜੁਲਾਈ 1945)।

ਕਰਾਵੈ ਲੋਚੈ।੨। ਜਿਸਨੋ ਕੁੜਮਾਈ ਕੋਈ ਨ ਕਰੈ ਤਿਸਨੋ ਪੁਨ ਅਰਥ ਲੋਚਿ ਕਰਿ ਕਰਾਵੈ ਅਕੈ ਆਪਿ ਕਰੈ।੩। ਮਨਮੁਖਿ ਤੇ ਜਿਉਂ ਸਿਖ ਹੋਵੈ ਤਿਉਂ ਲੋਚਿ ਕਰਿ ਸਿਖੁ ਕਰੈ, ਜੀਉਦਾਨ ਏਹੋ ਹੈ।੪। ਸਭਨਾਂ ਜੀਆਂ ਕਾ ਭਲਾ ਮਨਾਵੈ ਕੋਈ ਦੁਖੈ ਨਾਹੀ, ਆਤਮਾ ਬ੍ਰਹਮ ਪਛਾਣੈ, ਵੱਡੀ ਪੂਜਾ ਏਹਾ ਹੈ।'[1]

ਬੀਬੀ ਰੂਪ ਕੌਰ ਵਾਲੀ ਪੋਥੀ ਕੀਰਤਪੁਰ ਪਈ ਹੈ। ਇਸ ਵਿਚ ਕਈ ਬਾਣੀਆਂ ਦਰਜ ਕਰਨ ਉਪਰੰਤ ਕੁਝ ਸਾਖੀਆਂ ਵੀ ਦਿੱਤੀਆਂ ਹਨ। ਇਨ੍ਹਾਂ ਦਾ ਸਿਰਲੇਖ ਹੈ— 'ਸਤਿਗੁਰ ਜੀ ਦੇ ਮੁਹਹੁੰ ਦੀਆਂ ਸਾਖੀਆਂ।' ਇਕ ਦੋ ਵੰਨਗੀਆਂ ਧਿਆਨ ਯੋਗ ਹਨ :

'ਗੁਰੂ ਆਖਿਆ, ਪਾਪ ਕਾ ਰਥੁ ਲਬੁ ਹੈ ਅਤੈ ਲਬੈ ਕਾ ਰਥੁ ਕੂੜੁ ਹੈ। ਜੇ ਲਬੁ ਜਾਇ ਤਾਂ ਪੱਥਰੈ ਤੇ ਪਾਰਸ ਹੋਵੈ ਜਿਸ ਭੇਟਿਆਂ ਤੇ ਕੰਚਨੁ ਹੋਵੈ।੪।'

'ਪਰਮੇਸ਼ਰ ਕਾ ਹੁਕਮੁ ਹੋਇਆ, ਨਾਨਕ! ਪਰਮੇਸ਼ਰ ਨੋ ਆਰਾਧੁ। ਬਾਬਾ ਬੋਲਿਆ, ਜੀਉ! ਤੁਧਨੋ ਕਿਉਂ ਕਰਿ ਅਰਾਧਾਂ ? ਆਗਿਆ ਹੋਈ 'ਸਭਨਾਂ ਜੀਆ ਕਾ ਭਲਾ ਮਨਾਇ, ਏਹੋ ਆਰਾਧਣੁ ਹੈ।੯।'

ਸਿੱਖ ਰਹਿਤਨਾਮਿਆਂ ਵਿਚ ਵੀ ਐਸੇ ਤਾਕੀਦੀ ਬਚਨ ਦਰਜ ਹਨ, ਜੋ ਗੁਰੂਆਂ ਰਹਿਤ ਵਜੋਂ ਦ੍ਰਿੜ੍ਹ ਕਰਾਏ। ਉਦਾਹਰਣ ਵਜੋਂ :

'ਚਰਚਾ ਸ਼ਬਦ ਕੀ, ਪਰਚਾ ਵਾਸੀ ਕਾ, ਫਲ ਸੰਗਤਿ ਕਾ, ਬੀਜ ਕਰਮਾਂ ਕਾ, ਬਿਚਾਰ ਗੁਰਮਤਿ ਕਾ, ਕਿਰਤ ਧਰਮ ਕੀ, ਹਥਿਅਰ ਜਤ ਦਾ, ਵਾਕ ਸਤਿ ਦਾ, ਭਾਗ ਪੂਰਬ ਕਾ, ਜਸ ਦੇਗ ਦਾ, ਰਾਜ ਤੇਗ ਦਾ, ਪੂਜਾ ਗੁਰੂ ਕੀ ਦੂਜੇ ਸ਼ਸਤ੍ਰ ਕੀ, ਸਾਖ ਪੁੰਨ ਕੀ, ਖਸ਼ਬੋਈ ਸਿਖੀ ਕੀ, ਸੋਭਾ ਟਹਿਲ ਕੀ, ਸ਼ੀਰੀਂ ਬਚਨ ਕੀ, ਲਾਜ ਲੋਕ ਕੀ, ਹਯਾਉ ਅੱਖੀਂ ਕਾ, ਡਰ ਪਰਨਾਰਿ ਕਾ, ਗਿਸਤ ਭਲੀ ਨਾਰਿ ਕਾ, ਦੀਦਾਰ ਖ਼ਾਲਸੇ ਕਾ, ਜਾਗਣਾ ਹਰਿ ਜਸ ਕਾ, ਬੋਲਣਾ ਮ੍ਰਿਜਾਦਾ ਕਾ, ਰਹਤ ਰਿਦੇ ਕੀ, ਪ੍ਰਤੀਤਿ ਗੁਰ ਭਾਈਓਂ ਕੀ, ਟਹਿਲ ਮਾਤਾ ਪਿਤਾ ਕੀ, ਭਾਉ ਅੰਦਰ ਕਾ, ਚਿਤਵਣ ਭਲਿਆਈ ਕਾ, ਵਾਧਾ ਧਰਮ ਕਾ, ਨਾਤਾ ਸਿਖੀ ਕਾ।' *(ਰਹਿਤਨਾਮਾ ਭਾਈ ਚੌਪਾ ਸਿੰਘ)*

'ਪ੍ਰੇਮ ਸੁਮਾਰਗ' ਗ੍ਰੰਥ ਵੀ ਇਕ ਸੁੰਦਰ ਰਹਿਤਨਾਮਾ ਹੈ। ਇਸ ਵਿਚ ਸਿੱਖ ਲਈ ਜੋ ਰਹਿਤ-ਮਰਯਾਦਾ ਦੱਸੀ ਗਈ ਹੈ, ਉਸ ਦੇ ਸਿਰਲੇਖ ਹੀ ਇਉਂ ਦਿੱਤੇ ਹਨ— ਪਹਿਲਾ ਬਚਨ ਰਹਤ ਕਾ, ਦੂਤੀਆ ਬਚਨ ਰਹਤ ਕਾ, ਤ੍ਰਿਤੀਆ ਬਚਨ ਰਹਤ

1. ਪ੍ਰਾਚੀਨ ਬੀੜਾਂ (ਸ. ਜੀ.ਬੀ. ਸਿੰਘ), ਪੰਨਾ 373.
*ਪੰਜਾਬੀ ਸਾਹਿੱਤ ਦਾ ਇਤਿਹਾਸ,* ਪ੍ਰੋ. ਪਿਆਰ ਸਿੰਘ, ਪੰਨਾ 79.

ਕਾ.....ਆਦਿ। ਸਪੱਸ਼ਟ ਹੈ ਇਹ ਫ਼ਾਰਸੀ ਸੁਖ਼ਨ ਪਰੰਪਰਾ ਦਾ ਪ੍ਰਭਾਵ ਹੈ। 'ਦੂਤੀਆ ਬਚਨ' ਵਿੱਚੋਂ ਟੂਕ ਦਿੰਦੇ ਹਾਂ—

> 'ਅਰੁ ਬ੍ਰਤ ਭੀ ਰਖਣਾ ਹੈ, ਹੁਕਮੁ ਹੈ। ਕਿਆ ਬ੍ਰਤ ਰਖੈ ? ਅੱਖੀਆਂ ਕਾ, ਜਿਹਬਾ ਕਾ, ਸ੍ਰਵਣੋਂ ਕਾ, ਹਥੋਂ ਪੈਰੋਂ ਕਾ, ਇੰਦ੍ਰੀ ਕਾ, ਨਾਸਕਾ ਕਾ ਇਹ ਬ੍ਰਤ ਰਖੈ। ਅੱਖੀਆਂ ਕਰ ਪਰਤ੍ਰਿਆ ਪਰਦ੍ਰਬ ਨ ਦੇਖੈ, ਜਿਹਬਾ ਕਰਿ ਮਿਥਿਆ ਨ ਬੋਲੈ, ਨਿੰਦਿਆ ਨ ਕਰੈ ਅਰੁ ਸੁਆਦ ਨ ਚਖੈ ਬਹੁਤਾ, ਸਹਜ ਮੈਂ ਆਵੈ ਸੋ ਅੰਗੀਕਾਰ ਕਰੈ। ਸ੍ਰਵਣੋਂ ਕਰਿ ਪਰ ਨਿੰਦਿਆ ਨ ਸੁਣੈ, ਹਥੋਂ ਕਰਿ ਪਰਦ੍ਰਬ ਨ ਹਿਰੈ, ਪਰਤ੍ਰਿਆ ਨੂੰ ਨ ਲਾਏ। ਪੈਰਾਂ ਕਰਿ ਬੁਰੇ ਕਰਮ ਨੂੰ ਨ ਧਾਇ, ਇੰਦ੍ਰੀ ਕੋ ਸਿਵਾਇ ਅਪਨੀ ਇਸਤਰੀ ਸੁਆਦ ਨ ਦੇਇ ਅੰਗੀਕਾਰ ਨ ਕਰੇ, ਨਾਸਿਕਾ ਕਰਿ ਜੋ ਬਾਸਨਾ ਬਿਖਿਆ ਮਹਿ ਲੇਤਾ ਹੈ ਸੋ ਨ ਲੇਇ, ਬਾਸ ਸੁਬਾਸ ਲੇਇ, ਅਰ ਧਿਆਨੁ ਸ੍ਰੀ ਗੁਰੂ ਕਾ ਕਰਕੈ ਇਹ ਬ੍ਰਤ ਜੋ ਪ੍ਰਾਣੀ ਸਿਖ ਰਖੈਗਾ ਅੰਤ ਕਾਲਿ ਸਾਸ ਸੁਖਾਲੇ ਨਿਕਲਣਗੇ।' *(ਪ੍ਰੇਮ ਸੁਮਾਰਗ, ਪੰਨਾ 17)*

*ਸਿੱਖਾਂ ਦੀ ਭਗਤਮਾਲ* ਵਿਚ ਵੀ ਅਜਿਹੇ ਬਚਨਾਂ ਦੀ ਚੰਗੀ ਵੰਨਗੀ ਮਿਲਦੀ ਹੈ:

> 'ਬਚਨੁ ਹੋਇਆ, ਅਸਾਡੇ ਚਰਨ ਸਾਧਸੰਗਤਿ ਵਿਚਿ ਸਦਾ ਰਹਿੰਦੇ ਹੈਨਿ ਤੁਸੀਂ ਸਾਧਾਂ ਦੀ ਸੇਵਾ ਕਰਨੀ ਤੇ ਧਰਮਸਾਲ ਦੁਇ ਵੇਲੇ ਟੁਰ ਜਾਵਣਾ, ਸੰਤਾਂ ਵਿਚ ਤੇ ਸਤਿਗੁਰਾਂ ਤੇ ਪਰਮੇਸ਼ਰ ਵਿਚ ਭੇਦੁ ਨਹੀਂ ਜਾਣਨਾ ਅਤੇ ਧਰਮ ਦੀ ਕਿਰਤ ਕਰਕੈ ਅਥਿਤਾਂ ਸਿਖਾਂ ਨਾਲ ਵੰਡ ਖਾਵਣਾ। ਸਰੀਰ ਮੇਰਾ ਸਰਗੁਣ ਹੈ ਤੇ ਸ਼ਬਦੁ ਮੇਰਾ ਰਿਦਾ ਹੈ। ਨਿਰਗੁਣ ਰੂਪ ਹੈ ਜੋ ਸਰੀਰ ਨਾਲ ਮਿਲਹੁਗੇ ਤਾਂ ਫੇਰਿ ਭੀ ਵਿਛੜੋਗੇ ਜੇ ਸ਼ਬਦ ਨਾਲਿ ਮਿਲੋਗੇ ਤਾਂ ਵਿਛੜੋਗੇ ਨਹੀਂ।'
>
> *(ਪੰਨਾ 27)*

> 'ਜੀ ! ਅਸਾਡਾ ਕਿਵੇਂ ਉਧਾਰੁ ਹੋਵੈ ਤਾਂ ਬਚਨੁ ਹੋਆ, ਸਚ ਦੇ ਸਮਾਨ ਹੋਰੁ ਧਰਮੁ ਕੋਈ ਨਹੀਂ, ਮੁਖਹੁੰ ਭਿ ਸਚੁ ਬੋਲਣਾ ਤੇ ਰਿਦਿਓਂ ਭੀ ਸਚਿਆਰ ਰਹਿਣਾ। ਤੇ ਝੂਠ ਜੈਸਾ ਪਾਪ ਕੋਈ ਨਹੀਂ, ਝੂਠ ਨਹੀਂ ਕਮਾਵਣਾ।'
>
> *(ਪੰਨਾ 70)*

ਨਿਰੋਲ ਮੁਸਲਮਾਨੀ ਅਸਰ ਹੇਠ ਲਿਖੇ ਗਏ ਬਚਨ ਵੀ ਮਿਲਦੇ ਹਨ— 'ਹਾਜ਼ਰਨਾਮਾ' ਇਸ ਦੀ ਚੰਗੀ ਮਿਸਾਲ ਹੈ। ਪੰਦਨਾਮਾ ਵੀ ਇਸ ਨੂੰ ਕਹਿੰਦੇ ਹਨ। 'ਪੁਰਾਤਨ ਜਨਮਸਾਖੀ' ਅਨੁਸਾਰ ਇਹ ਮੀਆਂ ਮਿਠੇ ਨੂੰ ਉਪਦੇਸ਼ ਦਿੰਦਿਆਂ ਉਚਾਰਿਆ ਸੀ:

'ਹਾਜ਼ਰਾਂ ਕੂ ਮਿਹਰ ਹੈ। ਬੇ ਹਾਜ਼ਰਾਂ ਕੂ ਬੇਮਿਹਰ ਹੈ। ਈਮਾਨ ਦੋਸਤੁ ਹੈ, ਬੇਈਮਾਨ ਕਾਫਰੁ ਹੈ, ਤਿਕੱਬਰੁ ਕਹਰੁ ਹੈ, ਗੁਸਾ ਹਰਾਮ ਹੈ, ਨਫਸ ਸ਼ੈਤਾਨ ਹੈ, ਗੁਮਾਨੁ ਕੁਫਰੁ ਹੈ, ਪਸਗ਼ੈਬਤਿ ਕਾ ਮੁਹੁ ਕਾਲਾ ਹੈ, ਬੇਈਮਾਨੁ ਨਾਪਾਕੁ ਹੈ, ਮੋਮਦਿਲੁ ਪਾਕੁ ਹੈ, ਇਲਮੁ ਹਲੀਮੀ ਹੈ, ਤਵੱਜਾ ਬਲੰਦੀ ਹੈ, ਹਿਰਸ ਫਰਾਊਨ ਹੈ, ਬੇਹਿਰਸ਼ ਅਉਲੀਆ ਹੈ, ਬੇਦਿਆਨਤਿ ਨ ਸੁਰਖ਼ਰੂ ਹੈ, ਅਕ੍ਰਿਤਘਣ ਜ਼ਰਦਰੂ ਹੈ, ਸਚੁ ਭਿਸਤੁ ਹੈ, ਦਰੋਗੁ ਦੋਜ਼ਕੁ ਹੈ, ਹਲੀਮੀ ਹਲੂਫੇ ਹੈ, ਜ਼ੋਰੁ ਜ਼ੁਲਮੁ ਹੈ, ਇਨਸਾਫੁ ਮੁੱਸਾਫ ਹੈ, ਦੁਆ ਦਉਲਤਿ ਹੈ, ਬਦ ਦੁਆਉ ਕਹਰ ਹੈ। ਸਿਫਤਿ ਵੂਜ਼ੂ ਹੈ, ਬਾਗ ਬਲੇਲ ਹੈ, ਚੋਰੀ ਲਾਲਚੁ ਹੈ, ਜਾਰੀ ਪਲੀਤੀ ਹੈ, ਫਕੀਰੀ ਸਬੂਰੀ ਹੈ, ਨਸਬੂਰੀ ਮਕਰੂਹ ਹੈ, ਰਾਹੁ ਪੀਰਾਂ ਹੈ, ਬੇਰਾਹੁ ਬੇਪੀਰਾਂ ਹੈ, ਦਿਆਨਤਿ ਦੋਸਤੁ ਹੈ, ਬੇਦਿਆਨਤਿ ਮੱਕਾਰੁ ਹੈ, ਤੇਗ ਮਰਦਾਂ ਹੈ, ਅਦਲੁ ਪਾਤਸਾਹਾ ਹੈ। ਇਤੇਣਿ ਟੋਲ ਜੋ ਜਨ ਜਾਨਾਵੈ। ਤਉਂ ਨਾਨਕ ਦਾਨਸ਼ਬੰਦ ਕਹਾਵੈ।'

ਇਹ ਟੂਕਾਂ ਦੱਸਦੀਆਂ ਹਨ ਕਿ ਮਹਾਂ ਪੁਰਸ਼ਾਂ ਦੇ ਵਿਸ਼ੇਸ਼ ਬਚਨ ਸ਼ਰਧਾਲੂਆਂ ਅੰਦਰ ਵਿਸ਼ੇਸ਼ ਦਿਲਚਸਪੀ ਜਗਾਉਂਦੇ ਰਹੇ ਹਨ, ਪ੍ਰੰਤੂ ਸ਼ਾਇਦ ਬਚਨਾਵਲੀ ਗੱਦ ਰੂਪ ਦੇ ਰਚਣ ਯਾ ਸੰਕਲਨ ਦਾ ਸਿਹਰਾ ਸੇਵਾ-ਪੰਥੀ ਸਾਧੂਆਂ ਦੇ ਸਿਰ ਹੀ ਬੱਝਾ। ਉਨ੍ਹਾਂ ਮੌਲਿਕ ਬਚਨ ਵੀ ਲਿਖੇ ਤੇ ਅਨੁਵਾਦ ਰਾਹੀਂ ਦੂਜੀਆਂ ਜ਼ਬਾਨਾਂ ਦੇ ਸਾਗਰਾਂ ਵਿੱਚੋਂ ਬਚਨ-ਮੋਤੀ ਲੱਭ-ਲੱਭ ਕੇ ਵੀ ਲਿਆਂਦੇ। ਇਨ੍ਹਾਂ ਵਿਚ ਅਧਿਆਤਮਕ ਤੇ ਸਦਾਚਾਰਕ ਮਾਮਲਿਆਂ ਸਬੰਧੀ ਬੜੇ ਹੀ ਪ੍ਰੇਰਨਾ-ਭਰਪੂਰ ਵਿਚਾਰ ਦਿੱਤੇ ਗਏ ਹਨ, ਜੋ ਕਥਨ-ਸ਼ੈਲੀ ਦੇ ਪੱਖ ਤੋਂ ਵੀ ਸਲਾਹੁਤਾ ਦੇ ਹੱਕਦਾਰ ਹਨ।

## ਸੰਤ ਬਚਨਾਵਲੀ ਦਾ ਸੰਪਾਦਨ

ਇਸ ਸੰਚੀ ਵਿਚ ਚਾਰ 'ਬਚਨ-ਸੰਗ੍ਰਹਿ' ਸੰਕਲਿਤ ਹਨ, ਜੋ ਕਿ ਅਠਾਰ੍ਹਵੀਂ ਸਦੀ ਦੀ ਗੱਦ ਰਚਨਾ ਦਾ ਸੁੰਦਰ ਨਮੂਨਾ ਹਨ—

(ੳ) ਬਚਨ ਗੋਬਿੰਦ ਲੋਕਾਂ ਕੇ

(ਅ) ਬਚਨ ਗੁਰਮੁਖਾਂ ਕੇ

(ੲ) ਸੁਖ਼ਨ ਫ਼ਕੀਰਾਂ ਕੇ

(ਸ) ਅਹਿਵਾਲਿ ਸੁਖ਼ਨ ਸਾਈਂ ਲੋਕਾਂ ਕੇ

**(ੳ) ਬਚਨ ਗੋਬਿੰਦ ਲੋਕਾਂ ਕੇ**—ਪੰਜਾਬੀ ਵਿਚ ਸ਼ਾਇਦ ਇਹ ਪਹਿਲਾ ਬਚਨ-ਸੰਗ੍ਰਹਿ ਹੈ, ਜਿਸ ਵਿਚ ਅਧਿਆਤਮਕ ਮਸਲਿਆਂ ਸਬੰਧੀ ਸੰਵਾਦ ਰੂਪ ਵਿਚ ਗੰਭੀਰ ਵਿਚਾਰ ਕੀਤੀ ਗਈ ਹੈ। ਇਸ ਦਾ ਲੇਖਕ ਕੋਈ ਸੇਵਾ-ਪੰਥੀ ਸਾਧੂ ਹੈ ਸ਼ਾਇਦ

ਹਰਦਿਆਲ ਭਗਤ। 'ਪੋਥੀ ਆਸਾਵਰੀਆਂ' ਵਿਚ ਇਸ ਦੇ ਬਚਨ ਲੈ ਕੇ ਹੋਰ ਵਿਆਖਿਆ ਕੀਤੀ ਜਾਣੀ ਇਸ ਗੱਲ ਦਾ ਪ੍ਰਮਾਣ ਹੈ ਕਿ ਇਹ ਮੂਲ ਰਚਨਾ ਭਾਈ ਸਹਿਜ ਰਾਮ ਜੀ ਤੋਂ ਪਹਿਲਾਂ ਰਚੀ ਜਾ ਚੁੱਕੀ ਸੀ।

ਫ਼ਾਰਸੀ ਵਿਚ ਦਰਵੇਸ਼ਾਂ ਲਈ 'ਬੰਦਾਏ ਖ਼ੁਦਾ' ਯਾ 'ਫ਼ਕੀਰੁਲਾ' ਸ਼ਬਦ ਵਰਤੇ ਜਾਂਦੇ ਹਨ, ਜਿਨ੍ਹਾਂ ਦਾ ਭਾਵ ਹੈ ਇਲਾਹੀ ਬੰਦਾ, ਰੱਬੀ ਸੇਵਕ ਯਾ ਸਾਈਂ ਲੋਕ। ਸੁਖ਼ਨ ਦਾ ਤਰਜਮਾ 'ਬਚਨ' ਤੇ ਫ਼ਕੀਰ ਦਾ ਭਾਵਾਰਥ 'ਗੋਬਿੰਦ ਲੋਕ' ਕੀਤਾ ਗਿਆ। ਇਹ ਗੋਬਿੰਦ-ਲੋਕ ਸੰਕੇਤ ਸਾਡੇ ਪੁਰਾਣੇ ਸਾਖੀ-ਸਾਹਿੱਤ ਵਿਚ ਵੀ ਵਰਤਿਆ ਮਿਲਦਾ ਹੈ—ਜਿਵੇਂ ਕਿ 'ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ' ਵਿਚ ਲਿਖਿਆ ਹੈ:

> ਤਬ ਉਸ ਨਗਰ ਤੇ ਗੁਰੂ ਬਾਬਾ ਨਾਨਕ ਜੀ ਅਗੰਮ ਕਉ ਚਲੇ, ਦੱਖਣ ਕੀ ਧਰਤੀ ਦੇਖਤੇ ਦੇਖਤੇ ਇਕਸੁ ਹੋਰਸੁ ਮਹਿ ਜਾਇ ਟਿਕੇ। ਇਕਿ ਗੋਬਿੰਦ ਲੋਕ ਆਇ ਗਏ, ਉਨਹੁ ਆਇ ਰਾਮ ਰਾਮ ਕਹਿਆ। .....ਤਬ ਗੁਰੂ ਬਾਬੇ ਨਾਨਕ ਜੀ ਕਹਿਆ, 'ਜਿ ਭਲੇ ਹਉ ਜੀ ਗੋਬਿੰਦ ਲੋਕਹੁ!' ਕਹੈਂ ਜੀ! ਤੇਰੇ ਪ੍ਰਸਾਦਿ ਅਨੰਦੁ ਹੈਂ। *(ਪੰਨਾ 267)*

'ਜਨਮ ਸਾਖੀ ਭਗਤ ਕਬੀਰ ਜੀ ਕੀ' ਵਿਚ ਵੀ ਇਸ ਦਾ ਪ੍ਰਯੋਗ ਹੈ: 'ਏਕ ਦਿਨਿ ਕਬੀਰੁ ਗੁਸਾਈਂ ਪੂਰਬ ਕੀ ਧਰਤੀ ਨਗਰਿ ਬਨਾਰਸੀ ਅਪਣੀ ਧਰਮਸਾਲਾ ਬੈਠਾ ਥਾ। ਘਰ ਏਕ ਗੋਬਿੰਦ ਲੋਕ ਆਇ ਗਏ।'

ਇਸ ਤੋਂ ਅਸੀਂ ਇਹ ਨਤੀਜਾ ਕੱਢਦੇ ਹਾਂ ਕਿ ਇਹ ਸੰਕੇਤ ਪੰਜਾਬੀ ਵਿਚ ਰੱਬੀ ਫ਼ਕੀਰਾਂ ਲਈ ਚਿਰੋਕਾ ਚੱਲ ਚੁੱਕਾ ਸੀ। ਹਰ ਬਚਨ ਇਉਂ ਚੱਲਦਾ ਹੈ, 'ਕਿਸੇ ਸਾਧ ਥੀਂ ਸਾਧ ਪੂਛਿਆ।' ਜਿਵੇਂ ਸੂਫ਼ੀ ਸਾਹਿੱਤ ਵਿਚ ਦੋ ਫ਼ਕੀਰਾਂ ਦੇ ਵਾਰਤਾਲਾਪ ਮਿਲਦੇ ਹਨ, ਤਿਵੇਂ ਇਸ ਵਿਚ ਪਹਿਲੇ ਸਵਾਲ ਤੇ ਫਿਰ ਉਸ ਦਾ ਦੂਜੇ ਸਾਧੂ ਰਾਹੀਂ ਜਵਾਬ ਯਾ ਸਮਾਧਾਨ ਦਿੱਤਾ ਗਿਆ ਹੈ। ਇਹ ਬਚਨ ਦਾਰਸ਼ਨਿਕ ਦ੍ਰਿਸ਼ਟੀ ਤੋਂ ਬੜੇ ਹੀ ਅਮੋਲਕ ਹਨ। ਗੁਰਬਾਣੀ ਤੇ ਵੇਦਾਂਤ ਦੇ ਮਿਲਵੇਂ ਅਸਰ ਥਾਂ-ਥਾਂ ਦਿਖਾਈ ਦਿੰਦੇ ਹਨ, ਸਦਾਚਾਰ ਬਾਰੇ ਸੁੰਦਰ ਉਪਦੇਸ਼ ਹੈ। ਜਿਥੋਂ ਤਕ ਭਾਸ਼ਾ ਦਾ ਮਸਲਾ ਹੈ, ਇਹ ਕਹਿਣ ਤੋਂ ਸੰਕੋਚ ਨਹੀਂ ਕਿ ਇਹ ਸਾਧ-ਭਾਸ਼ਾ ਹੈ, ਪੰਜਾਬੀ ਪ੍ਰਧਾਨ ਸੰਤ-ਭਾਸ਼ਾ ਹੈ, ਇਸ ਕਰਕੇ ਇਸ ਨੂੰ ਸ਼ੁੱਧ ਹਿੰਦੀ ਵੀ ਨਹੀਂ ਮੰਨਿਆ ਜਾ ਸਕਦਾ। ਸਾਡੀ ਸਾਹਿੱਤਕ ਪਰੰਪਰਾ ਵਿਚ ਸੰਤ-ਭਾਸ਼ਾ ਦਾ ਡੂੰਘਾ ਪ੍ਰਭਾਵ ਰਿਹਾ ਹੈ ਅਤੇ ਪੰਜਾਬ ਦੇ ਸਿੱਧ, ਨਾਥ, ਜੋਗੀ ਯਾ ਹੋਰ ਸਾਧੂ ਸੰਨਿਆਸੀ ਹੋਏ, ਉਨ੍ਹਾਂ ਇਸ ਸਾਧ-ਭਾਸ਼ਾ ਦੀ ਘਾੜਤ ਵਿਚ ਪੰਜਾਬੀ ਦਾ ਵੀ ਭਰਪੂਰ ਹਿੱਸਾ ਪਾਇਆ ਹੈ। ਇਹ ਲੋਕ ਦੂਰ-ਦੂਰ ਘੁੰਮਦੇ ਰਹਿੰਦੇ ਸਨ, ਇਸ ਕਰਕੇ ਇਨ੍ਹਾਂ ਨੂੰ ਦੂਜੇ ਪ੍ਰਾਂਤਾਂ ਦੇ ਸਾਧਾਂ ਸੰਤਾਂ ਨਾਲ ਵੀ ਵਾਰਤਾਲਾਪ

ਕਰਨਾ ਪੈਂਦਾ ਸੀ। ਇਸੇ ਰਮਤੇ ਜੀਵਨ ਦੇ ਸਿੱਟੇ ਵਜੋਂ 'ਸੰਤ ਭਾਸ਼ਾ' ਵਜੂਦ ਵਿਚ ਆਈ। ਇਹੋ ਕਾਰਣ ਹੈ ਕਿ ਸਾਡਾ ਪ੍ਰਾਚੀਨ ਅਧਿਆਤਮਕ ਸਾਹਿੱਤ ਸੰਤ-ਭਾਸ਼ਾ ਦੇ ਪ੍ਰਭਾਵ ਤੋਂ ਖ਼ਾਲੀ ਨਹੀਂ ਤੇ ਉਸ ਵਿਚ ਲੋੜੀਂਦਾ ਪੰਜਾਬੀ ਦਾ ਅੰਸ਼ ਵੀ ਮੌਜੂਦ ਹੈ, ਜਿਸ ਤੋਂ ਕਿਸੇ ਤਰ੍ਹਾਂ ਇਨਕਾਰ ਨਹੀਂ ਕੀਤਾ ਜਾ ਸਕਦਾ।

'ਬਚਨ ਗੋਬਿੰਦ ਲੋਕਾਂ ਕੇ' ਦੇ ਕੁਝ ਖਰੜੇ ਐਸੇ ਮਿਲਦੇ ਹਨ, ਜਿਨ੍ਹਾਂ ਦਾ ਅਰੰਭ ਇਸ ਪ੍ਰਕਾਰ ਹੁੰਦਾ ਹੈ—

'ਮਨ ਰੂਪੀ ਇਕ ਬਿੱਲਾ ਹੈ। ਜੈਸੇ ਬਿੱਲਾ ਭੋਜਨ ਹਤਿਆ ਕਾ ਕਰਤਾ ਹੈ ਤੈਸੇ ਮਨ ਭੀ ਨਾਨਾ ਪ੍ਰਕਾਰ ਕਾ ਪ੍ਰਪੰਚ ਕਰਕੈ ਭੋਗ ਭੋਗਤਾ ਹੈ.....।'

ਲੇਕਿਨ ਬਹੁਤੇ ਖਰੜੇ ਇਸੇ ਤਰ੍ਹਾਂ ਦੇ ਮਿਲਦੇ ਹਨ, ਜਿਸ ਤਰ੍ਹਾਂ ਕਿ ਅਸਾਂ ਇਸ ਦਾ ਅਰੰਭ ਵਾਲਾ ਪਾਠ ਦਿੱਤਾ ਹੈ।

ਅੰਤ ਵਿਚ ਸਾਖੀ ਅੱਡਣ ਸ਼ਾਹ ਜੀ ਕੀ, ਸਾਖੀ ਦਰਸ਼ਨ ਭਗਤ ਕੀ ਆਦਿ ਤਿੰਨ ਚਾਰ ਸਾਖੀਆਂ ਵੀ ਸ਼ਾਮਲ ਕੀਤੀਆਂ ਮਿਲਦੀਆਂ ਹਨ, ਪਰ ਅਸਾਂ ਇਨ੍ਹਾਂ ਨੂੰ ਛੱਡ ਦਿੱਤਾ ਹੈ। ਇਸੇ ਤਰ੍ਹਾਂ ਮਗਰਲੇ ਲਿਖਾਰੀਆਂ 'ਸੁਖ਼ਨ ਫ਼ਕੀਰਾਂ ਕੇ' ਨੂੰ ਵੀ ਇਸ ਦਾ ਅੰਤਮ ਭਾਗ ਬਣਾਇਆ, ਪ੍ਰੰਤੂ ਅਸਾਂ ਉਸ ਨੂੰ ਭਿੰਨ ਰਚਨਾ ਸਮਝ ਕੇ ਭਿੰਨ ਹੀ ਦਿੱਤਾ ਹੈ।

**(ਅ) ਬਚਨ ਗੁਰਮੁਖਾਂ ਕੇ**—ਇਹ ਫੁਟਕਲ ਬਚਨ, ਸੇਵਾ-ਪੰਥੀ ਸਾਹਿੱਤ ਵਿੱਚੋਂ ਹੀ ਚੁਣੇ ਗਏ ਹਨ, ਕੁਝ 'ਸਾਖੀਆਂ ਭਾਈ ਅੱਡਣ ਸ਼ਾਹ ਜੀ' ਵਿੱਚੋਂ, ਕੁਝ ਹੋਰਾਂ ਵਿੱਚੋਂ।

**(ੲ) ਸੁਖ਼ਨ ਫ਼ਕੀਰਾਂ ਕੇ**—ਇਹ ਛੋਟੀ ਜਿਹੀ ਰਚਨਾ ਕਿਸੇ ਫ਼ਾਰਸੀ ਕਿਤਾਬ ਦਾ ਤਰਜਮਾ ਹੈ, ਹੋ ਸਕਦਾ ਹੈ ਉਸ ਦਾ ਨਾਮ 'ਸੁਖ਼ਨਿ ਫ਼ਕੀਰਾਂ' ਹੀ ਹੋਵੇ। ਇਸ ਅਨੁਵਾਦ ਦੇ ਕਈ ਰੂਪ ਮਿਲਦੇ ਹਨ, ਜੋ ਸਮੇਂ-ਸਮੇਂ ਬਦਲਦੇ ਰਹੇ। ਪੁਰਾਤਨ ਹੱਥ-ਲਿਖਤ ਖਰੜਿਆਂ ਵਿਚ ਜੋ ਪਾਠ ਮਿਲਦਾ ਹੈ, ਉਸ ਤੋਂ ਇਉਂ ਲੱਗਦਾ ਹੈ ਜਿਵੇਂ ਕਿਸੇ ਅਰਬੀ ਰਚਨਾ ਤੋਂ ਇਸ ਦਾ ਅਨੁਵਾਦ ਕੀਤਾ ਗਿਆ ਹੋਵੇ। ਅਰਬੀ ਵਿਆਕਰਣ ਅਨੁਸਾਰ ਕ੍ਰਿਆ, ਕਰਮ ਤੇ ਕਰਤਾ ਦੀ ਤਰਤੀਬ ਚੱਲਦੀ ਹੈ ਜਦੋਂ ਕਿ ਸਾਡੀਆਂ ਆਰਿਆਈ ਭਾਸ਼ਾਵਾਂ ਵਿਚ ਇਹ ਤਰਤੀਬ ਕਰਤਾ, ਕਰਮ ਤੇ ਕ੍ਰਿਆ ਦੀ ਹੁੰਦੀ ਹੈ। ਕੁਝ ਵਿਦਵਾਨਾਂ ਦਾ ਇਹ ਵੀ ਵਿਚਾਰ ਹੈ ਕਿ ਕੁਰਾਨ ਦੇ ਪ੍ਰਭਾਵ ਕਾਰਣ ਕੁਝ ਫ਼ਾਰਸੀ ਲੇਖਕ ਵੀ ਕਿਤੇ-ਕਿਤੇ ਇਸੇ ਵਿਆਕਰਣਕ ਵਿਧੀ ਨੂੰ ਅਪਣਾਉਂਦੇ ਰਹੇ ਹਨ। ਕੁਝ ਵੀ ਹੋਵੇ 'ਸੁਖ਼ਨ ਫ਼ਕੀਰਾਂ ਕੇ' ਦਾ ਪਹਿਲਾਂ ਪੰਜਾਬੀ ਉਲਥਾ ਇਉਂ ਸੀ ਜਿਵੇਂ ਉਹ ਅਰਬੀ ਤੋਂ ਕੀਤਾ ਗਿਆ ਹੋਵੇ। ਇਕ ਖਰੜੇ ਵਿਚ ਪਹਿਲੀ ਸਤਰ ਇਉਂ ਹੈ :

'ਬਚਨੁ ਹੈ ਹਜ਼ਰਤਿ ਅਲੀ ਸਿਰਦਾਰ ਧਰਮ ਵਾਲੇ ਦਾ ਜੁ ਇਕ ਦਿਨ ਉਪਰਿ ਖ਼ਜ਼ਾਨੇ ਦੇ ਸੱਤ ਸਤਰਾਂ ਨਸੀਹਤਾਂ ਦੀਆਂ ਲਿਖੀਆਂ ਹੋਈਆਂ ਡਿੱਠੀਆਂ ਮੈਂ।'

ਪਹਿਲੇ ਅਨਵ੍ਾਦ ਵਿਚ ਮਿਹਤਰ, ਈਸਾ, ਮੂਸਾ ਤੇ ਤੌਰੇਤ ਆਦਿ ਦਾ ਜ਼ਿਕਰ ਹੈ ਜੈਸਾ ਕਿ ਅਸਾਂ ਦਿੱਤਾ ਹੈ, ਪ੍ਰੰਤੂ ਬਾਦ ਵਿਚ ਸੋਧ ਕਰਨ ਵਾਲਿਆਂ ਇਹ ਨਾਮ ਕੱਢ ਛੱਡੇ ਤੇ ਵਾਕ-ਬਣਤਰ ਵੀ ਬਦਲ ਦਿੱਤੀ। ਇਹ ਤਬਦੀਲੀ ਚੰਗੀ ਸੀ ਯਾ ਮਾੜੀ, ਇਹ ਬਹਿਸ ਨਹੀਂ, ਹਕੀਕਤ ਇਹ ਹੈ ਕਿ ਸਮੇਂ ਅਨੁਸਾਰ ਲਿਖਾਰੀ ਪਰਿਵਰਤਨ ਕਰਦੇ ਰਹੇ ਹਨ। ਇਸਦਾ ਅਨੁਵਾਦ ਕਿਸ ਨੇ ਕੀਤਾ ? ਮੇਰਾ ਖ਼ਿਆਲ ਹੈ ਕਿ ਉਹ ਅਨੁਵਾਦ ਕਿਸੇ ਸੇਵਾ-ਪੰਥੀ ਸਾਧੂ ਨੇ ਸੰਤ ਅੱਡਣਸ਼ਾਹ ਦੇ ਡੇਰੇ ਸ਼ਾਹਦਰੇ ਲਾਹੌਰ ਹੀ ਕੀਤਾ। ਇਸ ਸਮੇਂ ਇਨ੍ਹਾਂ ਲੋਕਾਂ ਦੀ ਮੁਸਲਮਾਨ ਦਰਵੇਸ਼ਾਂ ਨਾਲ ਗੂੜ੍ਹੀ ਸਾਂਝ ਸੀ ਤੇ ਉਹ ਸੂਫ਼ੀ ਸਾਹਿੱਤ ਦਾ ਅਧਿਐਨ ਕਰਦੇ ਰਹਿੰਦੇ ਸਨ, ਜੋ ਕੁਝ ਚੰਗਾ ਲੱਗਦਾ ਉਸਨੂੰ ਪੰਜਾਬੀ ਵਿਚ ਉਲਥਾ ਲੈਂਦੇ ਸਨ। ਮੇਰੇ ਇਸ ਅਨੁਮਾਨ ਦੀ ਇਸ ਗੱਲ ਤੋਂ ਵੀ ਪੁਸ਼ਟੀ ਹੁੰਦੀ ਹੈ ਕਿ ਕਈ ਹੱਥ-ਲਿਖਤ ਖਰੜਿਆਂ ਵਿਚ ਇਹ 'ਪਾਰਸ ਭਾਗ' ਦੇ ਨਾਲ ਹੀ ਨਕਲ ਕੀਤਾ ਹੁੰਦਾ ਹੈ ਯਾ ਫਿਰ 'ਬਚਨ ਗੋਬਿੰਦ ਲੋਕਾਂ ਕੇ' ਦਾ ਇਸਨੂੰ ਅੰਤਮ ਭਾਗ ਬਣਾਇਆ ਗਿਆ ਹੈ।

ਅਸਾਂ 'ਸੁਖ਼ਨ ਫ਼ਕੀਰਾਂ ਕੇ' ਦੇ ਦੋ ਭਾਗ ਕੀਤੇ ਹਨ—(ੳ) ਤੇ (ਅ)।

(ੳ) ਭਾਗ ਵਿਚ ਅਸਾਂ ਅਠਾਰ੍ਹਵੀਂ ਸਦੀ ਦੇ ਪ੍ਰਾਚੀਨ ਰੂਪ ਵਾਲੇ 17 ਬਚਨ ਹੱਥ-ਲਿਖਤ ਦੇ ਅਧਾਰ 'ਤੇ ਦਿੱਤੇ ਹਨ ਜੋ ਕਿ ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਦੇ ਖਰੜਾ ਨੰ: 2916 ਵਿਚ ਸੁਰੱਖਿਅਤ ਹਨ। ਇਹ ਇਕ ਮੁਕੰਮਲ ਚੀਜ਼ ਹੈ।

(ਅ) ਭਾਗ ਵਿਚ ਅਸਾਂ ਉਹ ਬਚਨ ਸ਼ਾਮਲ ਕੀਤੇ ਹਨ ਜੋ ਹੋਰ ਸੋਮਿਆਂ ਤੋਂ ਲੈ ਕੇ ਪਿਛਲੇਰੇ ਲਿਖਾਰੀਆਂ 'ਬਚਨ ਗੋਬਿੰਦ ਲੋਕਾਂ ਕੇ' ਦੇ ਅੰਤ ਲਾਏ ਹੋਏ ਸਨ। ਇਨ੍ਹਾਂ ਵਿਚ ਭਾਸ਼ਾ-ਰੂਪ ਦਾ ਅੰਤਰ ਹੋਣਾ ਕੁਦਰਤੀ ਗੱਲ ਸੀ।

**(ਸ) ਅਹਿਵਾਲਿ ਸੁਖ਼ਨ ਸਾਈਂ ਲੋਕਾਂ ਕੇ**—ਇਹ ਸੂਫ਼ੀ ਦਰਵੇਸ਼ਾਂ ਦੀਆਂ ਕਥਾਵਾਂ ਹਨ। ਹਰ ਕਥਾ ਵਿਚ ਇਕ ਨੁਕਤੇ ਦੀ ਗੱਲ ਸੋਹਣੀ ਤਰ੍ਹਾਂ ਪ੍ਰਭਾਵਸ਼ਾਲੀ ਬਣਾ ਕੇ ਪੇਸ਼ ਕੀਤੀ ਗਈ ਹੈ। ਇਸ ਦਾ ਉਤਾਰਾ ਅਸਾਂ ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਦੇ ਖਰੜਾ ਨੰ: 2893 ਵਿੱਚੋਂ ਲਿਆ ਹੈ। ਵੱਡੀ ਗੱਲ ਨਹੀਂ ਕਿ ਇਹ ਵੀ ਕਿਸੇ ਸੇਵਾ-ਪੰਥੀ ਸਾਧੂ ਨੇ ਹੀ ਫ਼ਾਰਸੀ ਤੋਂ ਅਨੁਵਾਦ ਕੀਤਾ ਹੋਵੇ, ਕਿਉਂਕਿ ਕੁਝ ਸੂਫ਼ੀਆਂ ਦੀਆਂ ਕਹਾਣੀਆਂ ਪਹਿਲਾਂ ਵੀ ਇਸੇ ਸੰਪਰਦਾ ਦੇ ਲੋਕਾਂ ਵੱਲੋਂ ਕਲਮਬੰਦ ਕੀਤੀਆਂ ਮਿਲਦੀਆਂ ਹਨ।

ਇਹ ਅਠਾਰ੍ਹਵੀਂ ਸਦੀ ਦੀ ਯਾ ਇਸਤੋਂ ਪਹਿਲਾਂ ਦੀ ਰਚੀ ਸੰਤ-ਬਚਨਾਵਲੀ ਅੱਜ ਵੀ ਸੂਝਵਾਨ ਮਨਾਂ ਉੱਤੇ ਅਸਰ ਪਾਉਣ ਲਈ ਸਮਰੱਥ ਹੈ। ਆਸ ਹੈ, ਸਾਹਿੱਤ-ਪ੍ਰੇਮੀ ਇਸਦਾ ਸੁਆਗਤ ਕਰਨਗੇ।

ਕਲਮ ਮੰਦਿਰ, ਪਟਿਆਲਾ **ਪਿਆਰਾ ਸਿੰਘ ਪਦਮ**

# ਬਚਨ ਗੋਬਿੰਦ ਲੋਕਾਂ ਕੇ

## 1

ਅਸੰਖ ਜੀਵ ਮੋਹ ਮਾਇਆ ਕੀ ਨਿੰਦ੍ਰਾ ਮਹਿ ਸੂਤੇ ਪੜੇ ਹੈਂ। ਕੋਈ ਵਿਰਲਾ ਪੁਰਖ ਇਸ ਨਿੰਦ੍ਰਾ ਤੇ ਜਾਗਿਆ ਹੈ। ਜੋ ਜਾਗਿਆ ਹੈ ਤਿਨ ਕੇ ਹਿਰਦੈ ਮਹਿ ਪਰਮੇਸਰ ਕੇ ਭਜਨ ਰੂਪੀ ਖੇਤ ਜੰਮਿਆ ਹੈ। ਤਿਸ ਭਜਨ ਰੂਪੀ ਖੇਤ ਕਾ ਫਲ ਪਰਮੇਸਰ ਕਾ ਦਰਸ਼ਨ ਹੈ। ਭਜਨ ਰੂਪੀ ਖੇਤ ਊਪਰ ਰਾਖੀ ਭਲੀ ਪ੍ਰਕਾਰ ਚਾਹੀਤੀ ਹੈ। ਜੈਸੇ ਅਨਾਜ ਕੇ ਖੇਤ ਊਪਰ ਰਾਖੀ ਕਰਤੇ ਹੈਂ ਜੋ ਪਸ਼ੂ ਨ ਖਾਇ ਜਾਵਹਿੰ, ਸਕਤੇ[1] ਨਾ ਵੱਢ ਲੇ ਜਾਵਹਿ, ਪੰਖੀ ਨਾ ਚੁਗਿ ਜਾਵਹਿ, ਸੂਕਰ ਨਾ ਉਖੇੜ ਡਾਰਹਿੰ, ਹਰਣ ਨਾ ਖਾਇ ਜਾਵਹਿ, ਸੋ ਐਸੇ ਹੀ ਭਜਨ ਕੇ ਖੇਤ ਕਾ ਨਾਸ-ਕਰਤਾ ਭੀ ਬਹੁਤ ਹੈਂ। ਭੋਗਹੁੰ ਰੂਪੀ ਪਸੂਅਹੁੰ ਤੇ ਰਾਖਿਆ ਚਾਹੀਤਾ ਹੈ। ਅਹੰਕਾਰ ਰੂਪੀ ਸਕਤੇ ਤੇ ਭੀ ਰੱਖਿਆ ਚਾਹੀਤੀ ਹੈ। ਸੰਕਲਪਹੁੰ ਰੂਪੀ ਪੰਖੀਅਹੁ ਤੇ ਰਖਿਆ ਚਾਹੀਤੀ ਹੈ। ਦੰਭ ਰੂਪੀ ਸੂਕਰ ਤੇ ਰਖਿਆ ਚਾਹੀਤੀ ਹੈ। ਪ੍ਰੋਜਨਹੁ[2] ਰੂਪੀ ਹਰਣਹੁੰ ਤੇ ਰਖਿਆ ਚਾਹੀਤੀ ਹੈ ਅਰ ਜਿਨਹੁ ਤੇ ਐਸੀ ਰਾਖੀ ਨ ਹਈ ਤਿਨਕਾ ਖੇਤ ਉਜੜ ਜਾਤਾ ਹੈ।

## 2

ਔਰ ਬਚਨ ਇਹੁ ਹੈ, ਕਿਸੀ ਸਾਧ ਸਿਉ ਸਾਧ ਪ੍ਰਸ਼ਨ ਕੀਆ ਜੋ ਕਰਣ ਕਾਰਣ ਏਕ ਪਰਮੇਸਰ ਹੈ ਕਿ ਕੋਊ ਔਰ ਭੀ ਹੈ ? ਤਬ ਸਾਧ ਉਤਰ ਦੀਆ ਜੋ ਕਰਣ ਕਾਰਣ ਏਕ ਪਰਮੇਸਰ ਹੈ। ਜੈਸੇ ਮੰਦਰ ਆਸਰੇ ਕਾਠ ਕੇ ਹੈ, ਕਿਸੀ ਅਸਥਾਨ ਮੰਦਰ ਕੇ ਕਾਠ ਥੰਭ ਹੋਇ ਖੜਾ ਹੈ, ਕਿਸੀ ਅਸਥਾਨ ਕਾਠ ਬਰੇਡਾ[3] ਹੋਇ ਖੜਾ ਹੈ। ਕਿਸੀ ਅਸਥਾਨ ਕਾਠ ਕੜੀਆਂ ਹੋਇ ਖੜਾ ਹੈ, ਕਿਸੀ ਅਸਥਾਨ ਕਾਠ ਤਖਤੀਆਂ ਹੋਇ ਖੜਾ ਹੈ। ਨਾਨਾ ਪ੍ਰਕਾਰ ਕੇ ਨਾਮਹੁੰ ਕਰਕੇ ਕਾਠ, ਮੰਦਰ ਕਉ ਉਠਾਈ ਖੜਾ ਹੈ। ਨਾਮ ਅਨੇਕ ਹੈਂ ਅਰੁ ਕਾਠ ਏਕ ਹੈ। ਤੈਸੇ ਜਗਤ ਕੀ ਰਚਨਾ ਸਭ ਬੁਧਿ ਕੇ ਆਸਰੇ ਠਹਿਰਾਈ ਹੈ। ਆਸਰਾ ਰੂਪੀ ਜਗਤ ਕੀ ਬੁਧਿ ਹੈ। ਕਿਸੀ ਰਚਨਾ ਮਹਿੰ ਪਰਮੇਸਰ ਕੀ ਬੁਧਿ ਮਿਲੀ ਹੈ, ਕੋਊ ਰਚਨਾ ਈਸ੍ਵਰ ਕੀ ਬੁਧਿ ਇਸਥਾਪਨ ਕੀਨੀ ਹੈ। ਕਿਸੀ ਰਚਨਾ ਮਹਿ

---

1. ਜ਼ੋਰਾਵਰ, ਧੱਕਾਖ਼ੋਰ; 2. ਇੱਛਾ, ਚਾਹ; 3. ਸ਼ਤੀਰ।

ਜੀਵਹੁ ਕੀ ਬੁਧਿ ਮਿਲੀ ਹੈ। ਸੋਈ ਬੁਧਿ ਜਾਤਿ ਪਰਮੇਸਰ ਕੀ ਹੈ। ਤਾਂਤੇ ਪਰਮੇਸਰ ਹੀ ਕਰਣ ਕਾਰਣ ਹੂਆ, ਕਿਉਂ ਔਰ ਤੋ ਕੋਊ ਨਾ ਹੂਆ।

## 3

ਅਉਰ ਬਚਨ ਇਹੁ ਹੈ, ਜੈਸਾ ਆਪਿ ਪਰਮੇਸਰ ਹੈ ਤੈਸੀ ਪਰਮੇਸਰ ਕੀ ਰਚਨਾ। ਸੋ ਰਚਨਾ ਅਪਨੀ ਮਹਿ ਪਰਮੇਸਰ ਅਪਨਾ ਆਪ ਐਸੇ ਰਾਖਿਆ ਹੈ, ਜੈਸੇ ਪਾਰੇ ਮਹਿ ਨਿਹਕਲੰਕ[1] ਰਾਖਿਆ ਹੂਆ ਹੈ, ਜੈਸੇ ਤਾਬੇ ਮਹਿ ਤਮੇਸਰ ਰਾਖਿਆ ਹੂਆ ਹੈ। ਤੈਸੇ ਸਭ ਰਚਨਾ ਮਹਿ ਐਸੇ ਹੀ ਅਪਨਾ ਆਪੁ ਰਾਖਿਆ ਹੈ। ਜੈਸੇ ਪਾਰੇ ਕੋ ਮਾਰੇ ਬਿਨਾ ਨਿਹਕਲੰਕ ਪਾਰੇ ਸਿਉਂ ਨਹੀਂ ਪਈਤਾ। ਅਰ ਪਾਰਾ ਨਿਹਕਲੰਕ ਕਰ ਭਰਪੂਰ ਹੈ। ਕਾਹੇ ਤੇ ਜੋ ਪਾਰੇ ਹੀ ਕੇ ਅਕਾਰ ਸਿਉਂ ਨਿਹਕਲੰਕ ਉਤਪਤਿ ਹੋਵਣਾ ਹੈ। ਪਾਰੇ ਤੇ ਇਤਰ ਨਿਹਕਲੰਕ ਉਤਪਤਿ ਨਹੀਂ ਹੋਵਣਾ। ਪਰ ਸਾਧਨਾ ਕਰਕੇ ਨਿਹਕਲੰਕ ਹੋਤਾ ਹੈ। ਤੈਸੇ ਹੀ ਜੀਵਹੁੰ ਕਉ ਭੀ ਸਾਧਨਾ ਚਾਹੀਤੀ ਹੈ। ਜਬ ਜੀਵ ਸਾਧਨਾ ਕਰਹਿੰਗੇ ਤਬ ਹੀ ਨਿਹਕਲੰਕ ਰੂਪੀ ਪਰਮੇਸਰ ਪ੍ਰਗਟੇਗਾ। ਪਰਮੇਸਰ ਕੀ ਰਚਨਾ ਜੀਵ ਹੀ ਕਹੇ ਹੈਂ।

## 4

ਅਉਰ ਬਚਨ ਇਹੁ ਹੈ, ਜਬ ਜਗਿਆਸੀ ਸੰਤਹੁੰ ਕੇ ਬਚਨ ਸੁਣ ਕਰ ਕਰਤਤ[2] ਵਿਖੇ ਲਿਆਂਵਦਾ ਹੈ, ਤਬ ਉਨ ਬਚਨੋਂ ਕਾ ਪ੍ਰਕਾਸ਼ ਉਨ ਕੇ ਹਿਰਦੇ ਮਹਿ ਪਹੁੰਚਦਾ ਹੈ। ਅਤੇ ਬਚਨ ਸੁਣ ਕਰਤਤ ਵਿਖੇ ਨ ਲਿਆਇਆ, ਤਾਂ ਉਹ ਕਹਾਣੀ ਹੋਇ ਜਾਂਦੇ ਹੈਨ। ਕੁਝ ਦਿਨ ਚਿਤ ਰਹਿ ਕੇ ਫੇਰ ਵਿਸਰ ਜਾਂਦੇ ਹੈਨ।

## 5

ਅਉਰ ਬਚਨ ਇਹੁ ਹੈ, ਭਲਿਆਈ ਮਨੁੱਖ ਦੀ ਇਨ੍ਹਾਂ ਚਹੁੰ ਬਸਤਾਂ ਮਹਿੰ ਹੈ— ਏਕ ਪ੍ਰੀਤਿ ਪਰਮੇਸਰ ਕੀ। ਦੂਸਰੀ ਮਾਇਆਵਾਨਹੁ ਸਿਉਂ ਬੇਪਰਵਾਹੀ। ਤੀਸਰੀ ਗਰੀਬੀ। ਚਉਥੀ ਮਨ ਊਪਰ ਖ਼ਬਰਦਾਰੀ ਰਾਖਣੀ, ਜੋ ਕਰਮ ਅਸ਼ੁਭ ਨਾ ਕਰੇ।

## 6

ਅਉਰ ਬਚਨ ਇਹੁ ਹੈ, ਜਗਤ ਕੇ ਲੋਕ ਮਾਇਆ ਕੇ ਪਦਾਰਥਹੁੰ ਤੇ ਹੋਰ ਪਦਾਰਥ ਭਲਾ ਕੋਈ ਨਹੀਂ ਜਾਨਤੇ। ਅਤੇ ਜਗਯਾਸੀ ਪਰਮੇਸਰ ਕੇ ਭਜਨ ਥੀਂ ਹੋਰ ਪਦਾਰਥ ਸ਼ੁਭਨੀਕ ਕੋਈ ਨਹੀਂ ਜਾਨਤੇ।

---

1. ਰਸਾਇਣ; 2. ਅਮਲ, ਕਰਣੀ।

## 7

ਪ੍ਰਸੰਨਤਾ ਮਾਇਆ ਦੀ ਪਰਮੇਸਰ ਕੀ ਪ੍ਰਸੰਨਤਾ ਥੀਂ ਦੂਰ ਕਰਤੀ ਹੈ। ਅਤੇ ਮਾਇਆ ਸਾਥ ਲਪਟੀਵਣਾ ਇਹੁ ਸ਼ਾਂਤਿ ਸਮਾਧਿ ਕਾ ਬੈਰੀ ਹੈ।

## 8

ਪ੍ਰੀਤਿਵਾਨ ਉਹ ਹੈ ਜੋ ਬਿਨਾ ਪਰਮੇਸਰ ਤੇ ਆਸਾ, ਭੈ ਹਿਰਦੇ ਮਹਿ ਕਿਸੀ ਕਾ ਨ ਰਾਖੇ। ਅਰ ਕਰਮ ਭੀ ਓਹੀ ਕਰੇ ਜਿਸ ਮੈਂ ਪਰਮੇਸਰ ਪ੍ਰਸੰਨ ਹੋਇ। ਅਵਰ ਕਰਮ ਤਿਆਗ ਦੇਵੈ।

## 9

ਅਉਰ ਬਚਨ ਇਹੁ ਹੈ, ਪਰਮੇਸਰ ਕੀ ਪ੍ਰੀਤਿ ਵਾਲੇ ਦਾ ਇਹੁ ਪਤਾ ਹੈ। ਬਿਖਿਅਹੁੰ ਕੇ ਭੋਗਹੁੰ ਤੇ ਗਿਲਾਨ ਆਵੈ, ਬਹੁੜ ਮਨ ਕੇ ਕਰਤੱਤਾਂ ਥੀਂ ਗਿਲਾਨ ਆਵੈ ਅਤੇ ਪਰਮੇਸਰ ਕੇ ਭਜਨ ਵਿਰਾਏ[1] ਕੋਈ ਸਾਸ ਬਿਰਥਾ ਨ ਗਵਾਵੈ।

## 10

ਅਵਰੁ ਬਚਨ ਇਹੁ ਹੈ, ਅੰਤਹਕਰਣ ਤੇਰੇ ਕਉ ਪਰਮੇਸਰ ਦੇਖਦਾ ਹੈ। ਅਤੇ ਸਰੀਰ ਤੇਰੇ ਕਉ ਜਗਤ ਦੇਖਦਾ ਹੈ। ਤਾਂਤੇ ਸਰੀਰ ਕਉ ਸੁਧ ਰਾਖਹਿੰਗਾ ਤਾਂ ਜਗਤ ਕੀ ਪ੍ਰਸੰਨਤਾ ਲੇਵਹਿੰਗਾ। ਅਤੇ ਅੰਤਹਕਰਣ ਕਉ ਸੁਧ ਰਾਖਹਿੰਗਾ, ਤਉ ਪ੍ਰਸੰਨਤਾ ਪਰਮੇਸਰ ਕੀ ਲੇਵਹਿੰਗਾ।

## 11

ਅਉਰ ਬਚਨ ਕਿਸੀ ਸਾਧ ਥੀਂ ਸਾਧ ਪੂਛਿਆ ਜੋ ਪਰਮੇਸਰ ਕਉ ਕਿਹੜੀ ਗੱਲ ਨਹੀਂ ਭਾਂਵਦੀ ? ਤਾਂ ਸਾਧ ਉਤਰ ਦੀਆ ਜੋ ਅਵਰਾਂ ਸਿਉ ਆਪਕੋ ਵਿਸੇਖ ਮਾਨਣਾ, ਇਹ ਪਰਮੇਸਰ ਕਉ ਨਹੀਂ ਭਾਂਵਦੀ। ਅਰ ਕਰਤਤਾਂ ਆਪਣਿਆਂ ਦਾ ਬਦਲਾ ਚਾਹੁਣਾ, ਇਹ ਭੀ ਪਰਮੇਸਰ ਕਉ ਨਹੀਂ ਭਾਂਵਦੀ।

## 12

ਅਉਰ ਬਚਨ ਇਹੁ ਹੈ, ਕਿਸੀ ਸਾਧ ਥੀਂ ਸਾਧ ਪੂਛਿਆ ਜੋ ਸੂਰਮਾ ਕਵਨ

---

1. ਬਿਨਾਂ।

ਹੈ ਤਬ ਸਾਧ ਉਤਰ ਦੀਆ ਸੂਰਮਾ ਉਹ ਹੈ ਜੋ ਬਿਖਿਅਹੁੰ ਕੇ ਭੋਗਾਂ ਉਪਰ ਬਲ ਪਾਏ। ਅਰ ਕ੍ਰੋਧ ਊਪਰ ਬਲ ਪਾਏ। ਅਤੇ ਮਨ ਆਪਣੇ ਕਉ ਸ਼ੁਭ ਮਾਰਗ ਥੀਂ ਗਿੜਨੇ ਨ ਦੇਵੈ। ਅਤੇ ਬਚਨ ਸੱਚ ਦੇ ਕਹੇ ਅਤੇ ਨਿੰਦਿਆ ਥੀਂ ਆਪਣੇ ਮਨ ਕਉ ਹੋੜੇ, ਸੂਰਮਾ ਉਹ ਹੈ।

## 13

ਅਉਰ ਬਚਨ ਇਹੁ, ਗਰੀਬੀ ਦਾ ਇਹ ਪਤਾ ਹੈ ਜੋ ਬਚਨ ਕੋ ਸੁਣ ਕਰ ਫੇਰ ਉਪਰਤੇ ਨਾਹੀ। ਅਰਥ ਇਹ ਜੋ ਬਾਦ ਬਿਬਾਦ ਨਾ ਕਰੇ। ਅਤੇ ਅਦਬ ਸਭਸ ਦਾ ਕਰੇ। ਅਤੇ ਅਪਮਾਨ ਕਉ ਸਹਣ ਵਾਲਾ ਹੋਵੇ। ਸਚਿਆਰੀ[1] ਨਾ ਕਰੇ। ਉਹ ਗਰੀਬ ਹੈ।

## 14

ਕਿਸੀ ਸਾਧ ਥੀਂ ਸਾਧ ਪੂਛਿਆ ਜੋ ਪਰਮੇਸਰ ਕਾ ਮਾਰਗ ਕਿਆ ਹੈ ਤਾਂ ਸਾਧ ਉਤਰ ਦੀਆ ਜੋ ਅਗਿਆਨੀਆਂ ਕੀ ਸੰਗਤਿ ਦਾ ਤਿਆਗ ਕਰਣਾ। ਅਤੇ ਸੰਤਾਂ ਦੀ ਸੰਗਤਿ ਕਰਣੀ। ਅਤੇ ਸੰਤਹੁੰ ਕੇ ਉਪਦੇਸ ਉਪਰ ਮਨ ਕਉ ਬਰਤਾਵਣਾ ਇਹ ਪਰਮੇਸਰ ਕਾ ਮਾਰਗ ਹੈ।

## 15

ਅਉਰ ਬਚਨ ਇਹੁ ਹੈ, ਪਾਣੀ ਉਪਰ ਤੁਰਣ ਨਾਲਹੁੰ ਅਤੇ ਅਕਾਸ ਵਿਚ ਉਡਣ ਨਾਲਹੁੰ ਅਤੇ ਲੋਕਾਂ ਦੇ ਹਿਰਦੇ ਦੀਆਂ ਬੁਝਣ ਨਾਲਹੁੰ ਇਹ ਵਿਸੇਖ ਹੈ। ਜੋ ਮਨ ਕੋ ਬੁਰੀਆਂ ਪ੍ਰਕਿਰਤਾਂ[2] ਸਿਉ ਹੋੜਨਾ ਅਤੇ ਕਿਸੀ ਜੀਵ ਕੀ ਪ੍ਰਸੰਨਤਾ ਲੇਵਣੀ। ਅਤੇ ਕੁਸੁਧ ਧਾਨ ਕਾ ਤਿਆਗ ਕਰਨਾ।

## 16

ਅਉਰ ਬਚਨ ਜੋ ਆਪ ਕਉ ਆਪ ਨੀਚਾ ਜਾਨਤਾ ਹੈ, ਤਿਸ ਕਉ ਪਰਮੇਸਰ ਊਚਾ ਕਰਤਾ ਹੈ। ਅਰ ਜੋ ਆਪ ਕਉ ਊਚਾ ਜਾਨਤਾ ਹੈ ਤਿਸ ਕਉ ਪਰਮੇਸਰ ਨੀਚਾ ਕਰਤਾ ਹੈ ਅਰ ਸਰਬ ਸੰਤਹੁੰ ਕਾ ਇਹ ਮਤ ਹੈ।

---

1. ਚਾਲਾਕੀ; 2. ਆਦਤਾਂ।

## 17

ਅਉਰ ਬਚਨ ਇਹੁ ਹੈ, ਉਤਮ ਪੁਰਖ ਉਹ ਹੈ ਜਿਸ ਕੋ ਬੁਰੀਆਂ ਪ੍ਰਕ੍ਰਿਤਾਂ ਖੁਆਰ ਨਹੀਂ ਕੀਆ। ਅਰ ਨਿਰਬੰਧ ਪੁਰਖ ਉਹ ਹੈ ਜਿਸ ਕਉ ਲੋਭ ਨਹੀਂ ਬਾਂਧਾ। ਅਰ ਸਮਝਵਾਨ ਪੁਰਖ ਉਹ ਹੈ ਜਿਸ ਮ੍ਰਿਤ ਤੇ ਆਗੇ ਹੀ ਮਾਇਆ ਕਾ ਤਿਆਗ ਕੀਆ ਹੈ।

## 18

ਅਉਰ ਬਚਨ ਇਹੁ ਹੈ, ਜਬ ਲਗ ਤੇਰਾ ਹਿਰਦਾ ਮਾਇਆ ਸਾਥ ਬੰਧਾਇਮਾਨ ਹੈ, ਤਬ ਲਗ ਪਰਮੇਸਰ ਕੇ ਰਸ ਕੀ ਆਸਾ ਨ ਕਰ, ਜੋ ਪ੍ਰਾਪਤ ਨ ਹੋਸੀਆ। ਅਤੇ ਜਬ ਲਗ ਤੇਰੇ ਕਉ ਜਗਤ ਕੇ ਜੰਜਾਲ ਅਰ ਧੰਧੇ ਮੀਠੇ ਹੈਂ, ਤਬ ਲਗ ਸੰਤਹੁੰ ਕੇ ਬੀਚਾਰ ਕੀ ਆਸਾ ਨਾ ਕਰ ਜੁ ਪ੍ਰਾਪਤ ਨ ਹੋਸੀਆ।

## 19

ਅਉਰ ਬਚਨ ਇਹੁ ਹੈ, ਜਗਤ ਕੀ ਪ੍ਰਭਤਾ ਕਾ ਸ੍ਵਾਦ ਲੇਵਣਾ, ਇਹ ਮਹਾਂ ਪਾਪ ਕੇ ਸਿਰ ਪਾਪ ਹੈ। ਅਤੇ ਪ੍ਰੀਤਿ ਕਰਣੀ ਮਾਇਆਵਾਨਹੁ ਸਾਥ ਮਾਇਆ ਕੇ ਲੀਏ, ਇਹ ਪਰਲੋਕ ਕੀ ਖੁਆਰੀ ਹੈ।

## 20

ਅਉਰ ਬਚਨ ਇਹੁ ਹੈ, ਕਿਸੀ ਸਾਧ ਥੀਂ ਸਾਧ ਪੂਛਿਆ ਜੋ ਫਕੀਰੀ ਕਾ ਲੱਛਣ ਕਉਨ ਹੈ? ਤਬ ਸਾਧ ਉਤਰ ਦੀਆ ਜੋ ਇਹ ਲੱਛਣ ਫਕੀਰੀ ਕਾ ਹੈ—ਜੋ ਸਰਬ ਜਗਤ ਕੀ ਮਾਇਆ ਆਪਣੇ ਹਾਥਹੁੰ ਸੇ ਬਾਂਟ ਦੇਵੈ। ਅਤੇ ਇਕ ਪੈਇਸਾ ਆਪਣੇ ਸਰੀਰ ਕੇ ਨਮਿਤ ਨ ਰਾਖੇ। ਇਉਂ ਜਾਣੇ ਜੋ ਰਿਜ਼ਕ ਪਹੁੰਚਾਵਣ ਵਾਲਾ ਸਾਈਂ ਹੈ।

## 21

ਅਉਰ ਬਚਨ ਇਹੁ ਹੈ, ਜੈਸੇ ਅਨਾਜ ਕਾ ਥੋੜਾ ਖਾਵਣਾ ਸਰੀਰ ਕੋ ਸੁਖੀ ਰਾਖਤਾ ਹੈ ਤੈਸੇ ਪਾਪਹੁੰ ਕਾ ਤਿਆਗ ਮਨ ਕੋ ਸੁਖੀ ਰਾਖਤਾ ਹੈ।

## 22

ਅਉਰ ਬਚਨ ਇਹੁ ਹੈ, ਮਨ ਮੈਲੇ ਦੀਆਂ ਪੰਜ ਨਿਸ਼ਾਨੀਆਂ ਹੈਂ, ਇਕ ਇਹ

ਜੋ ਭੋਜਨ ਕਾ ਸ੍ਵਾਦ ਨ ਆਵੈ। ਦੂਜੀ ਇਹ ਜੋ ਪਰਮੇਸਰ ਥੀਂ ਨਿਰਭਉ ਰਹੈ, ਭਉ ਨ ਕਰੈ। ਤੀਜੀ ਇਹ ਜੋ ਮਾਇਆ ਕੇ ਪਦਾਰਥ ਸਤ ਜਾਣੈ। ਚਉਥੀ ਇਹ ਜੋ ਹਰਿ ਚਰਚਾ ਸੁਣੇ ਤੇ ਵਿਸਰਿ ਜਾਵੈ। ਪੰਜਵੀਂ ਇਹ ਸੰਸਾਰੀਆਂ ਜੀਆਂ ਕਾ ਬਾਦ ਬਿਬਾਦ ਖੁਸਿਆਵੈ।

## 23

ਅਉਰ ਬਚਨ ਇਹੁ ਹੈ, ਵਿਦਿਆਵਾਨ ਬਹੁਤੇ ਹੈਨ ਪਰ ਕਰਤਤ-ਸੰਜੁਗਤ ਵਿਦਿਆਵਾਨ ਕੋਈ ਹੈ। ਕਰਤਤ ਵਾਲੇ ਭੀ ਬਹੁਤੇ ਹੈਨ। ਪਰ ਨਿਹਕਾਮ ਪੁਰਖ ਕੋਈ ਹੈ। ਅਤੇ ਮਹੰਤ ਪੁਰਖ ਬਹੁਤੇ ਹੈਨ ਪਰ ਆਪਣੇ ਹਿਰਦੇ ਤੇ ਮਾਨ ਕੋ ਦੂਰ ਰਾਖੈ ਸੋ ਮਹੰਤ ਥੋੜੇ ਹੈਨ।

## 24

ਅਉਰ ਬਚਨ ਇਹੁ ਹੈ, ਨਿਹਚਉਕਾਰੀ ਕੇ ਇਹ ਤ੍ਰੈ ਲੱਛਣ ਹੈਨ। ਇਕ ਇਹ ਜੋ ਸਰਬ ਪਦਾਰਥ ਵਿਖੇ ਭਗਵੰਤ ਕੀ ਕਾਰੀਗਰੀ ਕਾ ਵਿਚਾਰ ਰਾਖੇ। ਦੂਜਾ ਲੱਛਣ ਇਹ ਜੋ ਭਗਵੰਤ ਕਉ ਕਿਸੀ ਸਮੇ ਬਿਸਾਰੇ ਨਾਹੀ। ਅਤੇ ਤੀਜਾ ਲੱਛਣ ਇਹ ਜੋ ਅਰਦਾਸਿ ਹਿਰਦੈ ਮਹਿ ਲਗੀ ਰਹੈ ਭਗਵੰਤ ਕੇ ਆਗੇ। ਆਪਣੇ ਆਪ ਕਉ ਭਗਵੰਤ ਵਿਖੇ ਬਿਨਾਸ਼ ਕੀਤਾ ਲੋੜੇ।

## 25

ਅਉਰ ਬਚਨ ਇਹੁ ਹੈ, ਜੋ ਮਾਨੁਖ ਸਤਸੰਗਤਿ ਮਹਿੰ ਨਹੀਂ ਉਧਰਿਆ ਅਰ ਬਹੁਤ ਵਿਦਿਆ ਪੜ੍ਹਿਆ ਹੈ ਸੋ ਮਾਨੁਖ ਉਜੜੀ ਵਾੜੀ ਕੀ ਨਿਆਂਈ ਹੈ। ਜੋ ਵਾੜੀ ਜਿਉਂ ਕੀ ਤਿਉਂ ਦਿਸ ਆਂਵਦੀ ਹੈ ਅਤੇ ਫਲ ਕਿਛੁ ਨਾਹੀ। ਤੈਸੇ ਵਿਦਿਆਵਾਨ ਮਾਨੁਖ ਚਤੁਰ ਦਿਸ ਆਂਵਦਾ ਹੈ, ਅਰ ਮਾਨ ਮੋਹ ਊਪਰ ਬਲ ਨਹੀਂ ਪਾਇਆ।

## 26

ਅਉਰ ਬਚਨ ਇਹੁ ਹੈ, ਜੋ ਜਗਤ ਮਹਿ ਰਹਿਣਾ ਪਰ ਜਗਤ ਕੇ ਹਰਖ ਸ਼ੋਕ ਤੇ ਅਲੇਪ ਰਹਣਾ, ਇਹ ਕਾਮ ਸੰਤਹੁੰ ਕਾ ਹੈ। ਅਰ ਨਿਰਧਨਤਾਈ ਮਹਿੰ ਰਹਿਣਾ ਪਰ ਨਾਲ ਪ੍ਰਸੰਨਤਾ ਦੇ, ਇਹ ਕਾਮ ਵੈਰਾਗੀਆਂ ਪੁਰਖਾਂ ਦਾ ਹੈ।

## 27

ਅਉਰ ਬਚਨ ਇਹੁ ਹੈ, ਵਡੇ ਤੇ ਵਡਾ ਜੋ ਸੁਖ ਜਗਿਆਸੀ ਮਾਨਤੇ ਹੈਂ, ਸੋ ਇਕਾਗ੍ਰਤਾ ਮਨ ਕੀ ਮਾਨਤੇ ਹੈਂ। ਅਰ ਬਡੇ ਤੇ ਬਡਾ ਜੋ ਦੁਖ ਮਾਨਤੇ ਹੈਂ, ਸੋ ਪਸਰਾਉ ਮਨ ਕਾ ਮਾਨਤੇ ਹੈਂ।

## 28

ਅਉਰ ਬਚਨ ਇਹੁ ਹੈ, ਜਿਸ ਕਉ ਇਨ ਤ੍ਰਿਹੁੰ ਵਸਤੂ ਸਾਥ ਪਿਆਰ ਹੈ ਸੋ ਸਾਹਿਬ ਲੋਕ ਹੈ। ਏਕ ਤਉ ਇਹ ਜੋ ਉਦਰ ਭਰਪੂਰ ਕਰਕੈ ਨ ਖਾਵੈ, ਅੰਨ ਜਲ ਕਉ। ਅਰ ਦੂਸਰਾ ਇਹ ਜੋ ਹਿਰਦਾ ਸਦਾ ਸੰਤੋਖਵਾਨ ਰਾਖੈ, ਚਾਹਨਾ ਸਭ ਹੀ ਬਿਸਾਰ ਛੋਡੈ। ਤੀਸਰਾ ਨਿਰਹੰਕਾਰੀ ਹਿਰਦਾ ਰਾਖਣਾ। ਮਨ ਕਉ ਪਰਮੇਸਰ ਕੇ ਭਉ ਮਹਿੰ ਡੋਬਿਆ ਰਾਖੈ।

## 29

ਅਉਰ ਬਚਨ ਇਹੁ ਹੈ, ਜੋ ਮਮਤਾ ਲੀਏ ਸੁਆਦਿ ਹੈਂ ਸੋ ਸਾਂਈ ਕਾ ਸੁਆਦ ਨਾਹੀ। ਮਮਤਾ ਤੇ ਰਹਿਤ ਸੁਆਦਿ ਸਾਂਈ ਕਾ ਹੈ। ਤਾਂਤੇ ਜਹਾਂ ਸਾਂਈ ਹੈ ਤਹਾਂ ਮਮਤਾ ਨਾਹੀ। ਜਹਾ ਮਮਤਾ ਹੈ ਤਹਾਂ ਸਾਂਈ ਨਾਹੀ। ਇਸੀ ਊਪਰ ਏਕ ਆਸਾਵਰੀ ਹੈ :

ਮੈ ਕੂੰ ਛਡਿ ਤਾਂ ਮੈ ਕੂੰ ਪਾਵੈਂ ਮੈ ਵਿਚ ਮੈ ਮੁਢੋਂ ਨਾਹੀ।
ਮੈ ਬਿਚ ਮੈ ਕੂ ਮੂਲ ਨ ਲਹਸੀ ਮੈ ਆਹੀ ਸਭ ਠਾਂਈ।
ਜੋ ਤਉ ਸੱਟੀ ਅਪਣੀ ਮਮਤਾ ਸਭ ਮੈ ਹੀ ਮੈ ਹੀ ਆਹੀ।
ਜਿਥੈ ਮੈ ਤਿਥੇ ਮੈ ਨੀਸੀ ਹੁਣ ਗੁਆਲਾ ਸੱਚ ਅਖਾਈਂ।

## 30

ਅਉਰ ਬਚਨ ਇਹੁ ਹੈ, ਜਿਸ ਕੇ ਹਿਰਦੇ ਮਹਿ ਪਰਮੇਸਰ ਕੀ ਸਾਚੀ ਪ੍ਰੀਤਿ ਹੈ ਤਿਨਕੋ ਮ੍ਰਿਤ ਕਬਹੂੰ ਨਹੀ ਗਵਾਇ ਸਕਦੀ। ਸਰੀਰ ਕੇ ਛੁਟਿਆਂ ਸਗੋਂ ਉਨ੍ਹਾਂ ਦਾ ਰਸ ਵਧ ਜਾਂਦਾ ਹੈ, ਘਟਦਾ ਨਾਹੀ। ਕਾਹੇ ਤੇ ਜੋ ਸਰੀਰ ਕਾ ਪੜਦਾ ਉਠਿਆ ਤਾਂ ਨਿਪਟ ਸਾਂਈ ਰਹਿਆ।

## 31

ਅਉਰ ਬਚਨ ਇਹੁ ਹੈ, ਜਿਸ ਪੁਰਖ ਸੰਤਾਂ ਕੀ ਸੰਗਤਿ ਕਉ ਛੋਡ ਕਰ ਇਕਾਂਤ

ਪਕੜੀ ਹੈ। ਤਿਸ ਕਉ ਚਾਹੀਏ ਜੋ ਰਿਦੇ ਆਪਣੇ ਕਉ ਸਭ ਅਪਵਿਤ੍ਰਤਾ ਸੇ ਪਵਿਤ੍ਰ ਰਾਖੈ। ਤਾਂਹੀ ਅਡੋਲ ਰਹੇਗਾ। ਨਾਹੀ ਤਾਂ ਇਕਾਂਤ ਉਸ ਕਉ ਬਿਨਾਸ ਕਰੇਗੀ। ਇਕਾਂਤ ਰਹਿਣਾ ਉਸਕਾ ਅਧਿਕਾਰ ਹੈ ਜੋ ਪਰਮੇਸਰ ਕਉ ਸਦਾ ਹਾਜ਼ਰ ਜਾਣੈ। ਅਤੇ ਪਰਮੇਸਰ ਕੇ ਭਉ ਮਹਿ ਮਨ ਕਉ ਰਾਖੈ। ਨਾਹੀ ਤਾਂ ਇਕਾਂਤ ਉਸ ਕਉ ਬਿਨਾਸ ਕਰੇਗੀ।

## 32

ਅਉਰ ਬਚਨ ਇਹੁ ਹੈ, ਜੋ ਸਾਂਈ ਦੇਖਿਆ ਜਾਂਦਾ ਹੈ ਅਤੇ ਫਕੀਰ ਨਹੀਂ ਦੇਖਿਆ ਜਾਂਦਾ। ਕਾਹੇ ਤੇ ਜੋ ਸਾਂਈ ਆਪਣੇ ਆਪ ਕਰਕੈ ਸਤਿ ਹੈ ਅਰੁ ਫਕੀਰ ਅਪਨੇ ਆਪ ਕਰਕੈ ਅਸਤਿ ਹੈ।

## 33

ਅਉਰ ਬਚਨ ਇਹੁ ਹੈ, ਜੈਸੇ, ਜਿਸ ਪੁਰਖ ਕਉ ਅੰਨ ਪਾਣੀ ਨ ਪਹੁੰਚੇ ਤਬ ਉਹ ਮਰ ਜਾਂਦਾ ਹੈ, ਤੈਸੇ ਸੰਤਹੁ ਕੀ ਸੰਗਤਿ ਬਿਨਾ ਸੰਤਹੁ ਕੇ ਬਚਨ ਕੇ ਸ੍ਰਵਣ ਬਿਨਾ ਪਰਮੇਸਰ ਕੀ ਪ੍ਰੀਤ ਉਤਪਤਿ ਨਾਹੀ ਹੋਤੀ। ਜਬ ਪਰਮੇਸਰ ਕੀ ਪ੍ਰੀਤਿ ਨਾ ਹੂਈ ਤਬ ਇਸੀ ਕਰਿ ਮੂਆ।

## 34

ਅਉਰ ਬਚਨ ਇਹੁ ਹੈ, ਸਾਂਈ ਦਾ ਫੱਕਰ ਕਹਾਵਣ ਭੀ ਸਉਖਾ ਹੈ। ਅਤੇ ਲੋਕਾਂ ਥੀਂ ਪੂਜਾਵਣ ਭੀ ਸਉਖਾ ਹੈ ਪਰ ਸਾਂਈ ਦਾ ਹੋਵਣ ਅਉਖਾ ਹੈ। ਸਾਂਈ ਦਾ ਓਹੀ ਪੁਰਖ ਹੋਆ ਹੈ ਜਿਸ ਕਉ ਕਿਸੀ ਬਾਤ ਕਾ ਕਛੁ ਹਰਖ ਸ਼ੋਕ ਨਾ ਉਪਜੇ। ਕੋਈ ਕਛੁ ਲੇ ਜਾਵੈ ਕੋਈ ਕਛੁ ਦੇ ਜਾਵੈ। ਕੋਈ ਜਸੁ ਕਰੇ ਕੋਈ ਅਪਜਸੁ ਕਰੇ ਉਸ ਕਉ ਸਭ ਸਮਾਨ ਹੋਵੈ। ਤਾਂਹੀ ਸਾਂਈ ਦਾ ਹੋਵੈ।

## 35

ਅਉਰ ਬਚਨ ਇਹੁ ਹੈ, ਉਤਮ ਪੁਰਖ ਉਹ ਹੈ ਜੋ ਏਕ ਦਿਨ ਮਹਿ ਚਾਲੀਸ ਬੇਰ ਮਰੇ। ਅਰਥ ਇਹ ਜੋ ਮਨ ਕੇ ਅਨੇਕ ਸੀਸ ਹੈਂ, ਜੇਤੇ ਬੁਰੇ ਸੰਕਲਪ ਉਠਤੇ ਹੈਂ, ਸਭ ਮਨ ਕੇ ਸੀਸ ਹੈਂ ਤਿਨ ਕਉ ਕਾਟਤਾ ਰਹੈ।

## 36

ਅਉਰ ਬਚਨ ਇਹੁ ਹੈ, ਉਤਮ ਭਜਨ ਇਹ ਹੈ, ਪਰਮੇਸਰ ਕੇ ਭਜਨ ਮਹਿ ਅਪਣੇ ਆਪ ਕਉ ਬਿਨਾਸ ਕਰ ਛੋਡੇ। ਜਥਾਰਥ ਰੂਪ ਜੋ ਹੈ ਪਰਮੇਸਰ ਕਾ ਦਰਸ਼ਨ ਤਿਸ ਮਹਿ ਲੀਨਤਾ ਪਾਇ ਜਾਵੈ। ਐਸੀ ਲੀਨਤਾ ਪਾਇ ਜਾਵੈ ਜੈਸੇ ਨਦੀ ਮਹਿ ਬੰਦ ਲੀਨਤਾ ਪਾਇ ਜਾਤੀ ਹੈ। ਉਤਮ ਭਜਨ ਇਹੁ ਹੈ।

## 37

ਅਉਰ ਬਚਨ ਇਹੁ ਹੈ, ਕਿਸੀ ਫਕੀਰ ਕਉ ਕਿਸੀ ਪੁਰਖ ਦੁਰਬਚਨ ਕਹਿਆ। ਆਗੇ ਤੇ ਫਕੀਰ ਖੋਭਿਆ[1]। ਤਬ ਉਸ ਪੁਰਖ ਫਕੀਰ ਕਉ ਕਹਿਆ ਜਉ ਪੰਡ ਕੇ ਉਠਾਵਣੇ ਕੀ ਸ਼ਕਤਿ ਨਾ ਰਾਖਤਾ ਥਾ ਤਬ ਇਉਂ ਕਿਉਂ ਕਹਤਾ ਫਿਰਤਾ ਥਾ। ਭੂਰਾ ਕਾਂਧੇ ਊਪਰ ਰਾਖ ਕਰ ਜੋ ਮੈਂ ਪਾਂਡੀ ਹੌਂ। ਅਰਥ ਇਹ ਜੋ ਜੀਵ ਤਾਂ ਮਿਰਤਕ ਨਹੀਂ ਹੂਆ। ਤਬ ਫਕੀਰੀ ਕਾ ਭੇਖ ਕਾਹੇ ਕਉ ਪਹਿਰਿਆ ਹੈ।

## 38

ਅਉਰ ਬਚਨ ਇਹੁ ਹੈ, ਇਕ ਸਾਧ ਕਉ ਸੁਪਨਾ ਆਇਆ, ਉਸ ਸੁਪਨੇ ਮਹਿਂ ਇਕ ਸੁੰਦਰ ਸਰੂਪ ਦੇਖਿਆ। ਤਬ ਸਾਧ ਪੂਛਿਆ ਜੋ ਤੂੰ ਕਵਨ ਹੈਂ ? ਫਿਰ ਉਸ ਕਹਿਆ ਮੈਂ ਵੈਰਾਗ ਹੌਂ। ਫਿਰ ਸਾਧ ਕਹਿਆ ਤੇਰਾ ਨਿਵਾਸ ਕਹਾਂ ਹੈ ? ਫਿਰ ਉਸ ਕਹਿਆ, ਮੇਰਾ ਨਿਵਾਸ ਪਰਮੇਸਰ ਕੀ ਪ੍ਰੀਤਿ ਵਾਲਿਅਹੁੰ ਮਹਿ ਹੈ।

## 39

ਕਿਸੀ ਅਵਰ ਸਾਧ ਕਉ ਸੁਪਨਾ ਆਇਆ। ਉਸ ਸੁਪਨੇ ਮਹਿ ਮਹਾਂ ਕਰੂਰ ਇਸਤ੍ਰੀ ਕਉ ਦੇਖਿਆ। ਫਿਰ ਸਾਧ ਪੂਛਿਆ ਜੋ ਤੂੰ ਕੌਨ ਹੈਂ ? ਤਬ ਉਸ ਕਹਿਆ ਮੈਂ ਹਾਸੀ ਹੌਂ। ਫਿਰ ਸਾਧ ਕਹਿਆ ਤੇਰਾ ਨਿਵਾਸ ਕਹਾਂ ਹੈ। ਫਿਰ ਉਸ ਕਹਿਆ ਮੇਰਾ ਨਿਵਾਸ ਅਚੇਤ ਪੁਰਖਹੁੰ ਕੇ ਹਿਰਦੇ ਮੇਂ ਹੈ।

## 40

ਅਉਰ ਬਚਨ ਇਹੁ ਹੈ, ਅਚੇਤ ਪੁਰਖਹੁੰ ਕਾ ਹਿਰਦਾ ਇਹ ਛਿਅਹੁੰ ਬਾਤਹੁੰ ਕਰਕੈ ਸਦਾ ਮਲੀਨ ਰਹਤਾ ਹੈ। ਇਕ ਇਹ ਜੋ ਪਰਮੇਸਰ ਸਾਥ ਉਨਕੀ ਪ੍ਰੀਤਿ ਕੁਛ

---

1. ਖਿਝਿਆ, ਕ੍ਰੋਧਵਾਨ ਹੋਇਆ।

ਨਹੀਂ। ਦੂਜਾ ਇਹ ਜੋ ਆਪਣੀਆਂ ਵਾਸਨਾ ਕੇ ਦਾਸ ਹਹਿਂ। ਤੀਸਰਾ ਉਨ ਕਉ ਮਰਣੁ ਚਿਤ ਨਾਹੀ। ਚਉਥਾ ਕਾਮਾਦਿਕਹੁੰ ਸਾਥ ਪ੍ਰੀਤਿ ਕਰਤੇ ਹੈਂ। ਪਾਂਚਵਾਂ ਸੰਤਹੁ ਕੀ ਸੰਗਤਿ ਤੇ ਵੰਜੇ ਰਹਤੇ ਹੈਂ। ਛਿਵਾਂ ਅਭਿਮਾਨ ਸਾਥ ਅਪਨੀ ਰੂਹ ਹਵਾਇ[1] ਸਾਥ ਰਹਤੇ ਹੈਂ।

# 41

ਅਉਰ ਬਚਨ ਇਹੁ ਹੈ, ਕੋਈ ਵਿਦਿਆਵਾਨ ਕਿਸੀ ਸਾਹਿਬ ਲੋਕ ਕੇ ਪਾਸ ਆਇ ਕਰ ਇਹ ਚਿਤਵਨੀ ਕਰਤਾ ਭਇਆ, ਜੋ ਮੈਂ ਇਸ ਤੇ ਵਿਦਿਆਵਾਨ ਭੀ ਬਹੁਤਾ ਹੌਂ ਅਰ ਚਤੁਰ ਭੀ ਹੌਂ। ਅਰ ਔਰ ਭੀ ਅਨੇਕ ਗੁਣ ਮੇਰੇ ਵਿਖੇ ਪਾਏ ਜਾਤੇ ਹੈਂ। ਲੋਕ ਮੇਰਾ ਮਾਨ ਨਹੀਂ ਕਰਤਾ ਅਰੁ ਇਸ ਕਾ ਮਾਨ ਕਰਤਾ ਹੈ 'ਅਰ ਮੇਰੇ ਥੀਂ. ਇਸ ਕੀ ਮਾਇਆ ਕਰਕੈ ਭੀ ਗੁਜ਼ਰਾਨ ਮੁਕਤੀ ਹੈ। ਬਡਾ ਅਸਚਰਜ ਹੈ, ਅਪਨੇ ਹਿਰਦੇ ਮਹਿ ਇਹ ਚਿਤਵਨੀ ਕਰਤਾ ਭਇਆ। ਤਬ ਸਾਹਿਬ ਲੋਕ ਉਸਕੇ ਹਿਰਦੇ ਕੀ ਜਾਣ ਕਰ ਉਤਰ ਦੇਵਤੇ ਭਏ। ਦੀਵੇ ਕੀ ਓਰ ਅੰਗੁਰੀ ਕੀਨੀ ਅਤੇ ਕਹਿਆ ਜੋ ਤੇਲ ਅਰ ਪਾਨੀ ਆਪਸ ਮਹਿ ਜੁੱਧ ਕਰਤੇ ਹੈਂ। ਪਾਣੀ ਕਹਤਾ ਹੈ, ਰੇ ਤੇਲ! ਮੇਰੇ ਪੀਵਣ ਕਰਕੈ ਤਉ ਤ੍ਰਿਖਾ ਦੂਰ ਹੋਤੀ ਹੈ। ਤੂੰ ਮੇਰੇ ਊਪਰ ਕਿਉਂ ਚੜ੍ਹ ਬਹਿਤਾ ਹੈਂ। ਮੈਂ ਤੋ ਤੇਰੇ ਸਿਉਂ ਵਿਸੇਖ ਹੌਂ। ਅਤੇ ਤੇਲ ਕਹਤਾ ਹੈ ਰੇ ਪਾਨੀ! ਮੈਂ ਜੋ ਵਿਸੇਖਤਾ ਪਾਈ ਹੈ, ਸੋਇ ਨਾਮ ਤੋਂ ਨਹੀਂ ਪਾਈ। ਪ੍ਰਿਥਮੇ ਅਪਣਾ ਆਪ ਕੋਲੂ ਮਹਿ ਪੀੜਾਇਆ ਹੈ, ਅਗਨਿ ਮਹਿ ਅਪਨਾ ਆਪ ਜਲਾਇਆ ਹੈ। ਬਹੁੜ ਮੇਰੇ ਕਰਕੇ ਪ੍ਰਕਾਸ਼ ਹੋਤਾ ਹੈ ਅਪਨੇ ਆਪ ਕਉ ਜਲਾਵਤਾ ਹੌਂ। ਅਰ ਲੋਕਹੁੰ ਕਉ ਪ੍ਰਕਾਸ ਕਰਤਾ ਹੌਂ। ਮੈਂ ਇਤ ਕਰ ਵਿਸੇਖ ਹੌਂ। ਜਬ ਉਸ ਵਿਦਿਆਵਾਨ ਕਉ ਸਾਹਿਬ ਲੋਕ ਐਸਾ ਉਤਰ ਦੀਆ, ਤਬ ਉਸ ਵਿਦਿਆਵਾਨ ਜਾਣਿ ਲੀਆ, ਜੋ ਇਹ ਪੂਰਣ ਸੰਤ ਹੈ। ਅਰ ਮੇਰੇ ਸਿਉਂ ਸਹਸ੍ਰ ਭਾਗ ਵਿਸੇਖ ਹੈ।[2] ਮੇਰੇ ਸਿਉਂ ਝੂਠਾ ਸੰਕਲਪ ਅਪਣੀ ਵਿਸ਼ੇਖਤਾ ਕਾ ਉਤਪਤਿ ਭਇਆ ਥਾ।

# 42

ਅਉਰ ਬਚਨ ਇਹੁ ਹੈ, ਅੱਖਰਾਂ ਕੇ ਪੜ੍ਹਨ ਕਾ ਫਲ ਇਹੁ ਹੈ। ਜੋ ਅੱਖਰਾਂ ਮਹਿ ਅਰਥ ਹੈ ਤਿਸਕਾ ਭੇਦ ਪਾਈਐ। ਅਰਥ ਸਮਝਣੈ ਕਾ ਫਲ ਇਹੁ ਹੈ, ਜੋ ਅਨਰਥਹੁੰ ਕਾ ਤਿਆਗ ਕਰੀਐ। ਅਨਰਥਹੁੰ ਕੇ ਤਿਆਗ ਕਰਣੇ ਕਾ ਫਲ ਇਹੁ ਹੈ ਜੋ ਸੰਤਹੁ ਕੀ ਸੰਗਤਿ ਕਰਣੇ ਕਾ ਅਧਿਕਾਰੀ ਹੋਈਐ। ਜਬ ਸੰਤਹੁ ਕੀ ਸੰਗਤਿ ਜੁਗਤਿ ਪੂਰਬਕ ਹੋਤੀ ਹੈ ਤਬ ਸੰਤਹੁ ਕੀ ਪ੍ਰਸੰਨਤਾ ਪਾਵਤਾ ਹੈ। ਜਬ ਸੰਤਹੁ ਕੀ ਪ੍ਰਸੰਨਤਾ ਪਾਈ ਤਬ ਪਰਮੇਸਰ ਪਾਇਆ।

---

1. ਆਕੜ; 2. ਹਜ਼ਾਰ ਗੁਣਾ ਵੱਡਾ ਹੈ।

## 43

ਅਉਰ ਬਚਨ ਇਹੁ ਹੈ, ਜੀਵ ਮਹਿੰ ਅਰ ਪਰਮੇਸਰ ਮਹਿ ਪਾਂਚ ਪੜਦੇ ਹੈਂ। ਜਬ ਪਾਂਚ ਪੜਦੇ ਉਠਾਵੈਗਾ ਤਬ ਹੀ ਪਰਮੇਸਰ ਕਾ ਦਰਸ਼ਨ ਪਾਂਵੈਗਾ। ਏਕ ਆਲਸ। ਦੂਜਾ ਕੁਟੰਬ ਕਾ ਮੋਹ। ਤੀਜਾ ਬਿਖਿਅਹੁ ਕੀ ਪ੍ਰੀਤਿ। ਚਉਥਾ ਅਭਿਮਾਨ। ਪਾਂਚਵੀਂ ਜਗਤ ਕੀ ਪ੍ਰਭੁਤਾ। ਇਹ ਪਾਂਚ ਪੜਦੇ ਉਠਾਵੈਗਾ, ਤਬ ਹੀ ਪਰਮੇਸਰ ਕਉ ਪਾਵੈਗਾ।

## 44

ਅਉਰ ਬਚਨ ਇਹੁ ਹੈ, ਮਨ ਰੂਪੀ ਏਕ ਠੱਗ ਹੈ। ਜੈਸੇ ਠਗ ਭੋਜਨ ਹਤਿ ਕਰਕੇ ਖਾਵਤਾ ਹੈ। ਤੈਸੇ ਮਨ ਭੀ ਨਾਨਾ ਪ੍ਰਕਾਰ ਕਾ ਪ੍ਰਪੰਚ ਕਰਕੇ ਭੋਗ ਭੋਗਤਾ ਹੈ। ਇਸੀ ਕਰ ਗੁਰਮੁਖ ਮਨ ਸਿਉ ਉਲਟੇ ਬਰਤਤੇ ਹੈਂ। ਮਨ ਕਾ ਕਹਿਆ ਨਹੀਂ ਕਰਤੇ ਹੈਂ। ਸਤਿ ਬੀਚਾਰ ਕਾ ਕਹਿਆ ਕਰਤੇ ਹੈਂ, ਮਨ ਕੇ ਊਪਰ ਪਹਿਰਾ ਦੇਤੇ ਹੈਂ। ਬਹੁੜੇ ਹੁਸ਼ੀਆਰ ਰਹਿਤੇ ਹੈਂ। ਤਾਂਤੇ ਜਾਗਤ ਪੁਰਖ ਉਹੀ ਕਹੀਤੇ ਹੈਂ, ਜੋ ਜਾਗਤਾ ਹੈ, ਤਿਸ ਕੋ ਚੋਰ ਨਹੀਂ ਲਾਗਤੇ। ਜੈਸੇ ਕਹਿਆ ਹੈ ਗੁਰੂ ਸਾਹਿਬ ਜੀ ਨੇ:

**ਤਿਨ ਘਰੁ ਰਾਖਿਅੜਾ ਜੁੋ ਅਨਦਿਨੁ ਜਾਗੈ ਰਾਮ॥**
**ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ॥**
**ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ॥**

## 45

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਗੁਰਮਤਿ ਕਾ ਰੂਪ ਪੂਛਿਆ, ਜੋ ਗੁਰਮਤਿ ਕਾ ਰੂਪ ਕਿਆ ਹੈ? ਤਬ ਸਾਧ ਉਤਰ ਦੀਆ ਜੋ ਗੁਰਮਤਿ ਕਾ ਇਹੁ ਰੂਪ ਹੈ। ਪ੍ਰਿਥਮੇ ਜਿਸ ਮਨਮਤਿ ਕਉ ਦੂਰ ਕੀਆ ਹੈ, ਤਹਾਂ ਹੀ ਗੁਰਮਤਿ ਪ੍ਰਗਟੀ ਹੈ। ਜੈਸੇ ਮਾਲੀ ਬ੍ਰਿਛ ਕਉ ਪੇਂਵਦੀ ਕਰਤਾ ਹੈ। ਪਹਿਲੇ ਪਾਤ, ਪਹਿਲੀਆਂ ਟਾਸੀਆਂ ਬ੍ਰਿਛ ਕੀਆਂ ਕਾਟ ਡਾਰਤਾ ਹੈ। ਜਿਸ ਟਾਸੀ[1] ਮਹਿ ਪੇਂਵਦ ਲਾਵਤਾ ਹੈ, ਉਹੀ ਟਾਸੀ ਜਬ ਫੈਲ ਕਰ ਬ੍ਰਿਛ ਹੋ ਜਾਤੀ ਹੈ, ਅਉਰ ਟਾਸੀਆਂ ਜਉ ਕਰ ਉਗਵਤੀਆਂ ਭੀ ਹੈਂ ਤਉ ਭੀ ਕਾਟ ਛੋਡਤਾ ਹੈ। ਉਨ ਕਉ ਬ੍ਰਿਧ ਹੋਵਨੇ ਨਹੀਂ ਦੇਤਾ। ਜਬ ਐਸੀ ਖਬਰਦਾਰੀ ਰਾਖਤਾ ਹੈ ਤਬ ਹੀ ਉਸ ਬ੍ਰਿਛ ਕੇ ਫਲ ਅਦਭੁਤ ਹੋਤੇ ਹੈਂ। ਬ੍ਰਿਛ ਉਹੀ ਦਿਸ ਆਵਤਾ ਹੈ ਅਰ ਫਲ ਔਰ ਹੋਇ ਜਾਤੇ ਹੈਂ। ਤੈਸੇ ਹੀ ਜਬ ਮਨਮਤਿ ਕੇ ਕਰਮ ਭਲੀ ਪ੍ਰਕਾਰ ਬਿਲਾਇ ਜਾਤੇ ਹੈਂ। ਤਹਾਂ ਹੀ ਗੁਰਮਤਿ ਪ੍ਰਗਟਤੀ ਹੈ। ਪਰ ਇਹ ਪੇਂਵਦੀ ਸਤਿਗੁਰ ਰੂਪੀ ਮਾਲੀ ਲਾਵਤਾ ਹੈ। ਅਉਗਣਾਂ ਕੋ ਨਾਸ ਕਰ ਛੋਡਤਾ ਹੈ, ਅਰ ਸੁਭ ਗੁਣ ਪ੍ਰਗਟ ਹੋਤੇ ਹੈਂ। ਦਿਸ ਉਹੀ ਮਾਨੁਖ ਆਵਤਾ ਹੈ, ਅਰ ਹੋਇ ਸੰਤ ਜਾਤਾ ਹੈ।

---

1. ਟਾਹਣੀ।

## 46

ਅਉਰ ਬਚਨ ਇਹੁ ਹੈ, ਕੋਈ ਸਾਧ ਪਰਮੇਸਰ ਆਗੇ ਐਸੀ ਬੇਨਤੀ ਕਰਤਾ ਥਾ ਜੁ ਹੇ ਪੂਰਨ ਪਰਮੇਸਰ! ਤੈਂ ਅਨੇਕ ਪ੍ਰਕਾਰ ਕੀ ਬਿਖ[1] ਰਚੀ ਹੈ। ਪਰ ਮਹਾਂ ਦੀਰਘ ਬਿਖ ਹਉਮੈ ਰਚੀ ਹੈ। ਕਾਹੇ ਤੇ ਜੁ ਔਰ ਬਿਖ ਜੀਵੋਂ ਕਾ ਏਕ ਜਨਮ ਖੈ ਕਰਤੀ ਹੈ, ਅਰ ਹਉਮੈ ਕਰਕੈ ਜੀਵ ਕੋਟਿ ਜਨਮ ਜਨਮਤੇ ਅਰੁ ਮਰਤੇ ਹੈਂ। ਤਉ ਭੀ ਹਉਮੈ ਕਾ ਪ੍ਰਵੇਸ਼ ਨਹੀਂ ਜਾਤਾ। ਤਾਂ ਤੇ ਅਬ ਉਹ ਕ੍ਰਿਪਾ ਕਰੀਐ ਜੁ ਹਉਮੈ ਕਾ ਬਿਨਾਸ ਹੋਇ। ਹਉਮੈ ਮੇਰੇ ਕੋ ਬਹੁਤ ਦੁਖ ਦੀਆ ਹੈ। ਅਰ ਹਉਮੈ ਕੋ ਜੋ ਬਿਨਾਸ ਕਰਨਾ ਹੈ ਜੋ ਤੁਮ ਹੀ ਬਿਨਾਸ ਕਰਨਾ ਹੈ। ਇਸ ਕਾ ਉਤਪਤਿ-ਕਰਤਾ ਭੀ ਤੁਹੀ ਹੈਂ। ਅਰ ਇਸ ਕਾ ਬਿਨਾਸ ਭੀ ਤੁਮ ਹੀ ਤੇ ਹੋਇਗਾ। ਜੈਸੇ ਰਾਵਣ ਅਰ ਹਰਨਕੱਸ਼ਪ ਉਤਪਤਿ ਭੀ ਤੁਮ ਹੀ ਨੇ ਕੀਏ ਥੇ ਅਰ ਬਿਨਾਸ ਭੀ ਉਨ ਕਾ ਤੁਮ ਹੀ ਤੇ ਹੂਆ। ਅਉਰ ਉਨ ਕੇ ਮਾਰਨੇ ਕਉ ਸਮਰੱਥ ਕੋਊ ਨ ਥਾ।

## 47

ਅਉਰ ਬਚਨ ਇਹੁ ਹੈ, ਜੋ ਕੁਟੰਬ ਸਾਥ ਪ੍ਰੀਤਿ ਕਰਤੇ ਹੈਂ ਸੋ ਅਪਨੇ ਮੋਤੀ ਤੁੜਾਵਤੇ ਹੈਂ। ਇਸੀ ਊਪਰ ਏਕ ਵਾਰਤਾ ਹੈ। ਕਿਸੀ ਪੁਰਖ ਬਾਂਤਰ[2] ਸਾਥ ਪ੍ਰੀਤ ਕੀਨੀ ਥੀ। ਬਾਂਤਰ ਕੋ ਅਪਨੇ ਗ੍ਰਹਿ ਮਹਿ ਆਨਿ ਰਾਖਿਆ। ਤਬ ਕਿਸੀ ਸਮੇ ਰਾਤ ਕੋ ਬਾਂਤਰ ਉਸ ਕਾ ਮੋਤੀਆਂ ਕਾ ਡੱਬਾ ਚੁਰਾਇ ਲੇ ਗਯਾ। ਤਬ ਕਿਸੀ ਅਸਥਾਨ ਜਾਇ ਕਰ ਬਾਂਤਰ ਡੱਬਾ ਖੋਲ੍ਹਿਆ। ਜਬ ਬਾਂਤਰ ਮੁਖ ਮੈਂ ਮੋਤੀ ਡਾਲੇ ਤਬ ਉਸ ਕਉ ਸ੍ਵਾਦ ਕਛੁ ਨ ਆਇਆ ਫਿਰ ਉਸ ਇਉਂ ਜਾਨਿਆ ਜੋ ਇਨ ਕੇ ਬੀਚ ਕੋਈ ਮੇਵਾ ਹੋਇ ਮਤ। ਤਬ ਉਸ ਨੇ ਦੁਇ ਪਾਥਰ ਲੇ ਕਰ ਮੋਤੀ ਚੂਰਨ ਕਰ ਡਾਰੇ। ਜਬ ਉਹ ਪੁਰਖ ਜਾਗ ਕਰ ਦੇਖੇ ਤਉ ਕਿਆ ਦੇਖੇ ਜੋ ਮੋਤੀਆਂ ਕਾ ਡੱਬਾ ਈਹਾਂ ਨਹੀਂ ਅਰ ਬਾਂਤਰ ਭੀ ਈਹਾਂ ਨਹੀਂ। ਤਬ ਬਾਂਤਰ ਕਾ ਖੋਜ ਲੇ ਕਰ ਆਇ ਬਾਂਤਰ ਦੇਖਿਆ। ਮੋਤੀ ਭੀ ਚੂਰਨ ਕੀਏ ਆਇ ਦੇਖੇ। ਫਿਰ ਰੁਦਨ ਕਰਨੇ ਲਾਗਾ। ਅਰ ਕਹਿਣ ਲਾਗਾ ਜੋ ਇਆਨਿਆਂ ਕੀ ਪ੍ਰੀਤਿ ਕਰਕੈ ਰੋਵਣਾ ਹੀ ਪਾਲੈ ਪੜਤਾ ਹੈ। ਤੈਸੇ ਕੁਟੰਬ ਕੀ ਪ੍ਰੀਤਿ ਬਾਂਤਰਹੁ ਕੀ ਪ੍ਰੀਤਿ ਸਮ ਹੈ। ਜਬ ਕੁਟੰਬ ਸਾਥ ਪ੍ਰੀਤਿ ਕਰੈਗਾ ਤਬ ਇਸਕਾ ਜੋ ਹੈ ਮਾਨੁਖਾ ਜਨਮ ਅਰ ਅਮੋਲਕ ਸਾਸ, ਸੋ ਸਭਹੀ ਬਿਖਿਅਹੁੰ ਕੇ ਭੋਗਹੁੰ ਸਾਥ ਅਰ ਮਾਇਆ ਕੇ ਧੰਧਿਅਹੁੰ ਸਾਥ ਗਵਾਇਹੀ ਛੋਡਹਿੰਗੇ। ਇਸੀ ਕਰ ਜਗਿਆਸੀਆਂ ਕਉ ਕੁਟੰਬ ਕੀ ਪ੍ਰੀਤਿ ਬਿਬਰਜਿਤ ਹੈ। ਤਾਂਤੇ ਜੋ ਕੁਟੰਬ ਸਾਥਿ ਪ੍ਰੀਤਿ ਕਰਤੇ ਹੈਂ ਸੋ ਆਪਣੇ ਮੋਤੀ ਤੁੜਾਵਤੇ ਹੈਂ।

---

1. ਜ਼ਹਿਰ; 2. ਬਾਂਦਰ।

## 48

ਅਉਰ ਬਚਨ ਇਹੁ ਹੈ, ਜਬ ਅਸਥੂਲ ਕੁਟੰਬ ਕਾ ਤਿਆਗ ਕਰਤਾ ਹੈ ਤਬ ਸੂਖਮ ਕੁਟੰਬ ਇਸ ਕੇ ਸਾਥ ਅਉਰ ਲਗਾ ਹੂਆ ਹੈ। ਸੋ ਸੂਖਮ ਕੁਟੰਬ ਇਹ ਹੈ, ਮਮਤਾ, ਮਾਤਾ ਹੋਇ ਮਿਲਤੀ ਹੈ। ਲੋਭ ਪਿਤਾ ਹੋਇ ਮਿਲਤਾ ਹੈ। ਸਰੀਰ ਕੀ ਚਾਪਲੋਸੀ ਇਸਤਰੀ ਹੋਇ ਮਿਲਤੀ ਹੈ। ਇੰਦ੍ਰੀਆਂ ਕੇ ਭੋਗ ਭਾਈ ਹੋਇ ਮਿਲਤੇ ਹੈਂ। ਬੁਰੀਆਂ ਚਿਤਵਨੀਆਂ ਸੁਤਾ[1] ਹੋਇ ਮਿਲਤੀਆਂ ਹੈਂ। ਅਪਕਰਮ ਪੁਤ੍ਰ ਹੋਇ ਮਿਲਤੇ ਹੈਂ। ਜਬ ਅਸਥੂਲ, ਸੂਖਮ ਦੋਨੋ ਕੁਟੰਬਹੁੰ ਕਾ ਤਿਆਗ ਕਰਤਾ ਹੈ, ਤਬ ਹੀ ਪਰਮੇਸਰ ਜੋਗ ਹੋਤਾ ਹੈ।

## 49

ਅਉਰ ਬਚਨ ਇਹੁ ਹੈ, ਜਿਨ ਪੁਰਖਹੁੰ ਕਾਮ ਕ੍ਰੋਧਾਦਿਕ ਬੁਰੇ ਸੁਭਾਵ ਮਾਰੇ ਹੈਂ, ਤਿਨ ਪੁਰਖਹੁੰ ਸਭ ਸੰਤਨ ਕੀ ਆਗਿਆ ਮਾਨੀ ਹੈ। ਸਰਬ ਸੰਤਹੁ ਕੀ ਆਗਿਆ ਮਾਨਨੇ ਕਾ ਤਾਤਪਰਯ ਯਹੀ ਹੈ, ਜੋ ਕਾਮ ਕ੍ਰੋਧਾਦਿਕ ਮਹਾਂ ਅਜਗਰ[2] ਸਰਪ ਹੈ, ਇਨ ਕਉ ਅਪਨੇ ਵਸਿ ਕਰਹੁ, ਤਬਹੀ ਸੁਖੀ ਹੋਵਹੁਂਗੇ।

## 50

ਅਉਰ ਬਚਨ ਇਹੁ ਹੈ, ਏਕ ਸਮੇ ਨਾਰਦ ਸੁਆਮੀ ਰਮਤ ਕਰਤੇ ਅਤੀਤਹੁੰ ਕਾ ਭੇਖ ਧਾਰ ਕਰ ਕਿਸੀ ਨਗਰ ਮਹਿ ਬਜ਼ਾਰ ਕੇ ਬੀਚ ਬੈਠੇ ਥੇ। ਅੰਗਰਾ ਰਿਖਿ ਭੀ ਨਾਰਦ ਸੁਆਮੀ ਕੇ ਸਾਥ ਥਾ। ਤਬ ਏਕ ਬੱਕਰਾ ਕਸਾਬ[3] ਲੀਏ ਜਾਤਾ ਥਾ। ਉਹ ਬੱਕਰਾ ਦੌੜਕਰ ਏਕ ਹਾਟ ਬੀਚ ਵੜ ਗਇਆ। ਕਛੁਕ ਉਸਨੇ ਦਾਣੇ ਭੀ ਮੁਖ ਮਹਿ ਪਾਇ ਲੀਤੇ। ਤਬ ਹੱਟ ਵਾਲੇ ਉਠ ਕਰ ਕ੍ਰੋਧ ਕੀਆ, ਜ਼ੋਰ ਨਾਲ ਮੁਖ ਬਕਰੇ ਕੇ ਪਰ ਮੁੱਕੀ ਲਗਾਈ। ਬੱਕਰੇ ਦੇ ਮੁਖ ਸਿਉ ਦਾਣੇ ਗਿਰ ਪੜੇ। ਫਿਰ ਬਕਰੇ ਕਉ ਕੰਨਹੁੰ ਪਕੜ ਕਰ ਕਸਾਬ ਕੇ ਹਾਥ ਪਕੜਾਇ ਦੀਆ। ਤਬ ਨਾਰਦ ਸੁਆਮੀ ਇਹ ਚਰਿਤ੍ਰ ਦੇਖ ਕਰ ਹਉਕਾ ਭਰਿਆ। ਅੰਗਰੇ ਰਿਖੀ ਨਾਰਦ ਸੁਆਮੀ ਪਾਸੋਂ ਪੂਛਿਆ, 'ਜੋ ਸੁਆਮੀ ਜੀ! ਤੁਮ ਤੋ ਸਦਾ ਅਨੰਦ ਮੂਰਤਿ ਹੋ, ਤੁਮਹੁ ਨੇ ਹਾਹੁਕਾ ਕਿਉਂ ਭਰਿਆ। ਤਬ ਨਾਰਦ ਸੁਆਮੀ ਕਹਿਆ, ਹੇ ਅੰਗਰਾ! ਸੰਸਾਰ ਕੀ ਗਤਿ ਕਉ ਦੇਖ ਕਰ ਮੈਂ ਹਾਉਕਾ ਭਰਿਆ ਹੈ। ਇਹ ਬੱਕਰਾ ਜੋ ਕਸਾਬ ਲੀਏ ਜਾਤਾ ਥਾ। ਸੋ ਪਿਛਲੇ ਜਨਮ ਇਸ ਹੱਟ ਵਾਲੇ ਕਾ ਪਿਤਾ ਥਾ। ਹੱਟ ਭੀ ਇਸੀ ਬੱਕਰੇ ਕਾ ਪਾਇਆ ਹੂਆ ਹੈ। ਇਸ ਹਟਿ ਮਹਿ ਜੋ ਇਸ ਕਾ ਘੱਸ[4] ਵੜਨ ਨਿਕਲਨ ਕਾ ਪਿਆ ਹੋਇਆ ਸੀ, ਉਸੀ

---

1. ਪੁਤਰੀ; 2. ਭਾਰੀ ਨਾਗ; 3. ਕਸਾਈ; 4. ਆਦਤ।

ਪੂਰਬ ਹੋਲਤ[4] ਅਨੁਸਾਰ ਅਬ ਭੀ ਹੱਟ ਮਹਿ ਵੜ ਗਇਆ। ਅਰ ਖੁਧਿਆ ਕਰਕੈ ਜੋ ਆਤੁਰ ਥਾ ਇਤ ਕਰ ਕਛੁਕ ਦਾਣੇ ਭੀ ਮੁਖ ਪਾਇ ਲੀਤੇ ਥੇ। ਹੱਟ ਵਾਲਾ ਇਸ ਕਾ ਬੇਟਾ ਥਾ। ਬੇਟੇ ਉਠਕਰ ਪਿਤਾ ਕੇ ਮੁਖ ਉਪਰ ਮੁੱਕੀ ਚਲਾਈ ਅਰ ਦਾਣੇ ਮੁਖ ਸਿਉ ਕਾਢਿ ਲੀਏ ਹੈਂ। ਫੇਰ ਕੰਠਹੁੰ ਪਕੜਿ ਕਰਿ ਕਸਾਬ ਕਉ ਪਕੜਾਇ ਦੀਆ ਹੈ। ਇਸ ਕੇ ਘਰ ਪੁਤ੍ਰ ਕਊ ਨ ਹੋਤਾ ਥਾ। ਕਈ ਪੀਰ ਫਕੀਰ ਮਨਾਇ ਕਰ ਪੁਤ੍ਰ ਲੀਆ ਥਾ। ਸੋ ਪੁਤ੍ਰ ਪਿਤਾ ਸਾਥ ਐਸਾ ਕਾਮ ਕੀਆ ਹੈ। ਇਤ ਕਰਕੈ ਮੈਂ ਹਾਹੁਕਾ ਭਰਿਆ ਹੈ। ਬਡਾ ਅਸਚਰਜ ਹੈ, ਬਡਾ ਅਸਚਰਜ ਹੈ, ਜੋ ਅਗਿਆਨੀ ਜੀਵ ਉਹ ਕਾਰਜ ਕੋਊ ਨਹੀਂ ਕਰਤੇ ਜੋ ਸੰਸਾਰ ਕੀ ਗਤਿ ਕਉ ਤਰਹਿੰ। ਉਹੀ ਕਾਰਜ ਕਰਤੇ ਹੈਂ, ਜੋ ਬਾਰੰਬਾਰ ਸੰਸਾਰ ਕੀ ਗਤਿ ਵਿਖੇ ਡੂਬਤੇ ਹੈਂ।

## 51

ਅਉਰ ਬਚਨ ਇਹੁ ਹੈ, ਪਰਮ ਸੰਤਹੁ ਕੀ ਇਹ ਨਿਸ਼ਾਨੀ ਹੈ, ਜਿਨ ਕੇ ਮੁਖ ਇਹ ਪਾਂਚ ਲੱਛਣ ਹੈ। ਏਕ ਬਾਂਟ ਖਾਵਣਾ। ਦੂਜਾ ਗਰੀਬੀ। ਤੀਜਾ ਜਗਤ ਸਿਉਂ ਬੇਪਰਵਾਹੀ। ਚਉਥਾ ਨਿਹਸਿੰਚ ਬ੍ਰਿਤਿ[1]। ਪਾਂਚਵਾਂ ਸਦਾ ਹਰਿ ਜਸ ਕੋ ਬਿਉਹਾਰ।

## 52

ਅਉਰ ਬਚਨ ਇਹੁ ਹੈ, ਪਾਂਚ ਪ੍ਰਕਾਰ ਕਾ ਮਾਂਸ ਜੀਵ ਭਖਣ ਕਰਤੇ ਹੈ। ਪਰ ਜਗਿਆਸੀ ਕਉ ਸਭ ਹੀ ਤਿਆਗ ਕਰਨਾ ਪਰਵਾਨ ਹੈ। ਏਕ ਮਾਂਸ ਜੀਵਹੁ ਕਾ ਬੱਕਰੇ ਥੀਂ ਆਦਿ ਲੇਕਰ। ਦੂਜਾ ਮਾਂਸ ਕਾਮਾਦਿਕ ਭੋਗ ਕਾ। ਤੀਜਾ ਮਾਂਸ ਸੁੰਦਰ ਰੂਪ ਕੋ ਦੇਖਣਾ। ਚਉਥਾ ਮਾਂਸ ਪਰਨਿੰਦਿਆ ਕਾ। ਪਾਂਚਵਾਂ ਮਾਂਸ ਦੁਰ ਬਚਨਹੁੰ ਕਾ। ਜਬ ਪਾਂਚ ਪ੍ਰਕਾਰ ਕਾ ਮਾਂਸ ਤਿਆਗੇਗਾ ਤਬ ਹੀ ਪਵਿਤ੍ਰ ਪਾਵਨ ਹੋਵੈਗਾ।

## 53

ਅਉਰ ਬਚਨ ਇਹੁ ਹੈ, ਚਹੁੰ ਪ੍ਰਕਾਰ ਕੀ ਨਿੰਦ੍ਰਾ ਹੈ। ਚਹੁ ਹੀ ਨਿੰਦ੍ਰਾ ਤੇ ਜਾਗੇਗਾ ਤਬਹੀ ਸੰਤਹੁ ਕੇ ਬਚਨ ਕਾ ਉਪਦੇਸ ਸ੍ਰਵਣ ਕਰੈਗਾ। ਸੋ ਚਾਰ ਨਿੰਦ੍ਰਾ ਏਹ ਹੈਂ— ਏਕ ਨਿੰਦ੍ਰਾ ਸਖੋਪਤਿ ਹੈ। ਅੰਨ ਜਲ ਕੇ ਖਾਵਣੇ ਕਰਕੈ ਚਿਤੰਨਤਾ ਅਵਰੀ ਜਾਤੀ ਹੈ। ਦੂਜੀ ਨਿੰਦ੍ਰਾ ਸੰਕਲਪ ਨਿਕਸ ਜਾਵਣ ਕੀ ਹੈ। ਦ੍ਰਿਸ਼ਟ ਸੁਨਤਾ ਆਵਤਾ ਹੈ ਅਰ ਸੁਣਨੇ ਵਾਲਾ ਮਨ ਅਵਰ ਓਰ ਸੈਲ ਕਰਤਾ ਫਿਰਦਾ ਹੈ। ਤੀਜੀ ਨਿੰਦ੍ਰਾ ਬਚਨੋਂ ਕਾ ਅਰਥ ਨ ਸਮਝਣ ਕੀ ਹੈ ਜਬ ਅਰਥ ਨਾ ਸਮਝਿਆ ਤਬ ਪੜ੍ਹਨ ਨਾ ਪੜ੍ਹਨ

1. ਧਨ ਨਾ ਜੋੜਨ ਦਾ ਗੁਣ।

ਬਰਾਬਰ ਹੋਏ। ਚਉਥੀ ਨਿੰਦ੍ਹਾ ਬਚਨਹੁੰ ਅਨੁਸਾਰ ਕਰਣੀ ਨ ਹੋਇ। ਸੋ ਜਬ ਕਰਣੀ ਨ ਹੂਈ ਤਬ ਸੁਖ ਸੁਆਦਿ ਤੇ ਵੰਜਿਆ ਰਹਿਆ। ਜੈਸੇ ਕਹਿਆ ਹੈ ਗੁਰੂ ਜੀ :

**ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥**

## 54

ਅਉਰ ਬਚਨ ਇਹੁ ਹੈ, ਇਹ ਤੀਨ ਲੱਛਣ ਜਗਿਆਸੀ ਕੇ ਹੈਂ। ਸਹਣਸੀਲਤਾ ਧਰਤੀ ਕੀ ਨਿਆਈਂ ਹੋਇ, ਉਦਾਰਤਾ ਨਦੀ ਕੀ ਨਿਆਈਂ ਹੋਇ। ਦਿਆਲਤਾ ਮੇਘਹੁੰ ਕੀ ਨਿਆਈਂ ਹੋਇ। ਇਨ ਤੀਨ ਲੱਛਣੋਂ ਵਿਖੇ ਜਗਿਆਸੀ ਬਿਚਰੇਗਾ ਤਬ ਹੀ ਪਰਮੇਸਰ ਜੋਗ ਹੋਇਗਾ।

## 55

ਅਉਰ ਬਚਨ ਇਹੁ ਹੈ, ਜੋ ਪਾਂਚ ਪ੍ਰਕਾਰ ਕਰ ਜੀਵਹੁੰ ਕੀ ਆਰਬਲਾ ਚਲੀ ਜਾਤੀ ਹੈ। ਤਾਮਸੀ ਮਨੁਖੋਂ ਕੀ ਆਰਬਲਾ ਇਉਂ ਹੀ ਚਲੀ ਜਾਤੀ ਹੈ, ਕੁਮਤਿ ਕਾ ਕਹਿਆ ਕਰਣਾ, ਉਦਰ ਭਰ ਖਾਵਣਾ। ਸਖੋਪਿਤ ਨਿੰਦ੍ਹਾ ਬਹੁਤ ਬਸੇਰਾ ਕਰਣਾ। ਕਾਮਾਦਿਕਹੁ ਸਾਥ ਪ੍ਰੀਤਿ ਰਾਖਣੀ। ਪਰ ਨਿੰਦਿਆ ਵਿਖੇ ਝੇੜੇ ਝਗੜੇ ਵਿਖੇ ਕੁਸਤ ਬੋਲਣ ਬਿਖੇ ਮਨ ਕੋ ਪਰਚਾਈ ਰੱਖਣਾ।੧।

ਰਾਜਸੀ ਮਨੁਖੋਂ ਕੀ ਆਰਬਲਾ ਇਉਂ ਚਲੀ ਜਾਤੀ ਹੈ, ਮੋਹਾਦਿਕਹੁੰ ਕਾ ਦਾਸ ਹੋਇ ਰਹਣਾ। ਬਿਖਿਅਹੁੰ ਕੀ ਪ੍ਰੀਤ ਰਿਦੇ ਮਹਿ ਪ੍ਰਬਲ। ਮਨ ਪ੍ਰਭਤਾ ਕੀ ਕਾਂਖਿਆ। ਉਦਰ ਪੂਰਨ ਕੀ ਚਿੰਤਾ ਵਿਖੇ ਬਾਦ ਬਿਬਾਦ ਵਿਖੇ ਮਨ ਕਉ ਪਰਚਾਇ ਰਖਣਾ।੨।

ਸਾਂਤਕੀ ਮਨੁੱਖਹੁ ਕੀ ਆਰਬਲਾ ਇਉਂ ਚਲੀ ਜਾਤੀ ਹੈ। ਕਰਮ ਸ਼ੁਭ ਕਰਣੇ ਪਰ ਕਾਮਨਾ ਸਹਿਤ ਕਰਣੇ। ਜੋਗ, ਬ੍ਰਤ, ਤਪ ਕਰਨਾ, ਪੂਜਾ ਪਾਠ ਕਰਨਾ। ਤੀਰਥ ਸੇਵਾ ਕਰਨੀ ਪਰ ਕਾਮਨਾ ਤੇ ਰਹਤ ਨ ਹੋਵਣਾ। ਕਾਮਨਾ ਰਾਜ ਕੀ, ਕਾਮਨਾ ਸੁਰਗ ਕੀ, ਕਾਮਨਾ ਪ੍ਰਭਤਾ ਕੀ। ਇਸੀ ਵਿਖੇ ਮਨ ਕੋ ਪਰਚਾਈ ਰਾਖਣਾ।੩।

ਸੁਧ ਸਾਂਤਕੀ ਮਾਨੁਖਹੁ ਕੀ ਆਰਬਲਾ ਇਉਂ ਚਲੀ ਜਾਤੀ ਹੈ। ਸੰਤਹੁ ਕੇ ਬਚਨਹੁੰ ਅਨੁਸਾਰ ਮਨ ਕਉ ਬਰਤਾਵਣਾ। ਪਰਮੇਸਰ ਕੇ ਪਾਵਣੇ ਕਾ ਪ੍ਰੇਮ ਹਿਰਦੇ ਮਹਿ ਰਾਖਣਾ। ਅਉਰ ਬਾਂਛਾ ਚਿਤ ਵਿਖੇ ਕੋਊ ਨ ਰਾਖਣੀ। ਕਬਹੂ ਭਗਵੰਤ ਕੈ ਬਿਓਗ ਕਰਕੈ ਰੋਵਣਾ। ਕਬਹੂੰ ਅਪਣੇ ਅਉਗਣ ਚਿਤ ਕਰਕੈ ਰੋਵਣਾ। ਕਬਹੂੰ ਭਗਵੰਤ ਕੇ ਧਿਆਨ ਮਹਿ ਮਗਨ ਰਹਣਾ। ਕਬਹੂੰ ਹਰਿ ਜਸੁ ਹਰਿ ਚਰਚਾ ਕਰਨੀ। ਇਸੀ ਮਹਿ ਮਨ ਕਉ ਪਰਚਾਈ ਰਾਖਣਾ।੪।

ਪਾਂਚਵੇਂ ਜੀਵਨ ਮੁਕਤਿ ਪੁਰਖੋਂ ਕੀ ਆਰਬਲਾ ਇਉਂ ਚਲੀ ਜਾਤੀ ਹੈ, ਭਗਵੰਤ ਕੀ ਚਾਹ ਬਿਖੇ ਅਪਣੀ ਚਾਹ ਲੀਨ ਕਰ ਛੋਡੀ ਹੈ। ਅਰ ਭਗਵੰਤ ਕੇ ਭਾਣੇ ਮਧਿ ਅਪਣਾ ਭਾਣਾ ਲੀਨ ਕਰ ਛੋਡਿਆ ਹੈ। ਸਹਿਜ ਕੇ ਹਿੰਡੋਲੇ ਊਪਰ ਚਢਿਕੈ

ਝੂਲਤੇ ਹੈਂ ਦਿਨ ਰਾਤ। ਉਸਤਤਿ ਨਿੰਦ੍ਰਿਆ ਸਮਾਨ। ਮਾਨ ਅਪਮਾਨ ਸਮਾਨ। ਕੰਚਨ ਮਾਟੀ ਸਮਾਨ। ਇਸੀ ਪਦ ਮਹਿ ਮਨ ਕਉ ਪਰਚਾਈ ਰਾਖਤੇ ਹੈਂ।

## 56

ਅਉਰ ਬਚਨ ਇਹੁ ਹੈ, ਮਨ ਰੂਪੀ ਭੂੰਡ ਹੈ। ਜੈਸੇ ਭੂੰਡ ਗੋਹੇ ਕੇ ਚਿਦੇ ਸਵਾਰਤਾ ਹੈ। ਤਿਨ ਚਿਦਿਉਂ ਕਉ ਦਿਨ ਰੈਨ ਲੀਏ ਫਿਰਤਾ ਹੈ। ਬਹੁਰ ਤਿਨ ਚਿਦਿਅਹੁੰ ਨਿਮਿਤ ਭੂੰਡ ਆਪਸ ਮਹਿ ਜੁੱਧ ਕਰਤੇ ਹੈਂ, ਉਹ ਜੁੱਧ ਮਹਿ ਲੀਨ ਰਹਤੇ ਹੈਂ। ਇਕ ਔਰ ਭੂੰਡ ਆਵਤਾ ਹੈ, ਗੋਹੇ ਕਾ ਚਿਦਾ[1] ਉਹ ਲੇ ਜਾਤਾ ਹੈ। ਜੁਧ ਕਰਨੇ ਵਾਲੇ ਦੋਨੋਂ ਖ਼ਾਲੀ ਰਹਤੇ ਹੈਂ। ਤੈਸੇ ਰਾਜ ਰੂਪੀ ਅਰ ਮਾਇਆ ਰੂਪੀ ਮਿਥਯਾ ਚੇਸ਼ਟਾ ਚਿਦਾ ਹੈ। ਮਿਥਿਆ ਚੇਸਟਾ ਕਰਕੈ ਆਰਜਾ ਬੀਤਾਵਤੇ ਹੈਂ। ਬਹੁੜ ਤਿਸ ਰਾਜ ਕੇ ਨਮਿਤ ਅਰ ਮਾਇਆ ਕੇ ਨਮਿਤ ਆਪਸ ਮਹਿ ਜੁੱਧ ਕਰਤੇ ਹੈਂ। ਸੋ ਜੁੱਧ ਕਰਨੇ ਵਾਲੇ ਦੋਨੋਂ ਮਾਰੇ ਜਾਤੇ ਹੈਂ। ਮਾਇਆ ਅਰ ਰਾਜ ਕਉ ਅਉਰ ਆਇ ਭੋਗਤੇ ਹੈਂ।

## 57

ਅਉਰ ਬਚਨ ਇਹੁ ਹੈ, ਸਭ ਸੁਕ੍ਰਿਤਹੁੰ ਕਾ ਫਲ ਅਰ ਸਾਧਨਹੁੰ ਕਾ ਫਲ ਇਹ ਹੈ, ਜੋ ਸੰਤਹੁ ਕੇ ਰਿਦੇ ਸਾਥ ਹਿਰਦਾ ਮਿਲਾਵਣਾ। ਸੋ ਸੰਤਹੁ ਕਾ ਹਿਰਦਾ ਨਿਰਮਾਇਕ ਹੈ ਅਰ ਨਿਰਮੋਹ ਹੈ। ਸੋ ਪਰਮੇਸਰ ਕੇ ਰੰਗ ਕਰ ਰਤਾ ਹੂਆ ਹੈ, ਸੋ ਅਤਿ ਮਹਾਂ ਲਾਲ ਰਤਾ ਹੂਆ ਹੈ। ਐਸਾ ਰਤਾ ਹੂਆ ਹੈ ਜੋ ਉਸ ਰੰਗ ਪਰ ਔਰ ਰੰਗ ਚੜ੍ਹਤਾ ਕੋਊ ਨਹੀਂ। ਐਸਾ ਜੋ ਹਿਰਦਾ ਹੈ ਸੰਤਹੁੰ ਕਾ, ਤਿਸੀ ਹਿਰਦੈ ਸਾਥ ਹਿਰਦਾ ਮਿਲਾਵਣਾ ਹੈ।

## 58

ਅਉਰ ਬਚਨ ਇਹੁ ਹੈ, ਜੋ ਨਾ ਨਰਕਹੁੰ ਤੇ ਭਉ ਕਰੀਐ, ਨ ਮ੍ਰਿਤ ਤੇ ਭਉ ਕਰੀਏ। ਨ ਭੋਗਹੁੰ ਸੋਗਹੁੰ ਤੇ ਭਉ ਕਰੀਐ। ਏਕ ਪਰਮੇਸਰ ਕਾ ਭਉ ਮਨ ਮਹਿ ਰਾਖੀਐ, ਅਰ ਪਰਮੇਸਰ ਸਾਥਿ ਹੀ ਪ੍ਰੀਤਿ ਕਰੀਐ। ਜਬ ਪਰਮੇਸਰ ਸਾਥਿ ਪ੍ਰੀਤਿ ਹੋਇਗੀ ਤਬ ਦੁਖ ਕੋਊ ਨ ਬਿਆਪ ਸਕੈਗਾ। ਜਉ ਦੂਖਹੁ ਕੋ ਬੀਚ ਬੀ ਦਿਸ ਆਵੈਗਾ ਤਉ ਭੀ ਦੂਖ ਨ ਪੋਹੈਗਾ। ਜੈਸੇ ਪ੍ਰਹਿਲਾਦ ਭਗਤ ਕੀ ਜੋ ਪਰਮੇਸਰ ਸਾਥਿ ਪ੍ਰੀਤ ਥੀ। ਤਬ ਤਿਸ ਕਉ ਨ ਅਗਨਿ ਦੁਖ ਦੇ ਸਕਿਆ, ਨਾ ਜਲ ਦੁਖ ਦੇ ਸਕਿਆ। ਪਹਾੜਹੁੰ ਊਪਰ ਚਾੜ੍ਹਿਕੈ ਗਿਰਾਇਆ। ਨਾ ਪਹਾੜ ਦੁਖ ਦੇ ਸਕਿਆ। ਨਾ ਨਾਨਾ

---

1. ਰੋੜੀ।

ਪ੍ਰਕਾਰ ਕੇ ਸ਼ਸਤ੍ਰ ਦੁਖ ਦੇ ਸਕੇ। ਸੁਆਨਹੁੰ ਤੇ ਡਰਿਆਂ ਸੁਆਨ ਨਹੀਂ ਛੋਡਤੇ। ਪਰ ਜਬ ਸੁਆਨਹੁੰ ਕੇ ਸੁਆਮੀ ਸਾਥਿ ਪ੍ਰੀਤਿ ਕਰੀਤੀ ਹੈ, ਤਬ ਸੁਆਨ ਸਹਜੇ ਦਾਸ ਹੋਇ ਜਾਤੇ ਹੈਂ। ਤੈਸੇ ਜਿਨ ਪੁਰਖਹੁੰ ਪਰਮੇਸਰ ਸਾਥ ਪ੍ਰੀਤਿ ਕੀਨੀ ਹੈ। ਤਿਨ ਕੇ ਦੂਖ ਸਭੇ ਦਾਸ ਹੋਇ ਗਏ ਹੈਨ।

## 59

ਅਉਰ ਬਚਨ ਇਹੁ ਹੈ, ਮਾਨੁਖਾ ਦੇਹਿ ਮੈਂ ਜੋ ਕਾਰਜ ਰਾਖਿਆ ਹੈ, ਸੋ ਅਬਿਨਾਸੀ ਕਾਰਜ ਰਾਖਿਆ ਹੈ। ਪਰਮੇਸਰ ਕੇ ਪਾਵਣੇ ਕਾ ਕਾਰਜ ਅਬਿਨਾਸੀ ਰਾਖਿਆ ਹੈ, ਅਰ ਸਰੀਰ ਨਾਸਵੰਤ ਰਚਿਆ ਹੈ। ਪਰ ਇਸ ਸਰੀਰ ਛਿਨ ਭੰਗਰ ਸਿਉਂ ਗੁਰਮੁਖ ਹੀ ਕਾਰਜ ਅਬਿਨਾਸੀ ਕਰ ਲੀਆ ਹੈ। ਅਰ ਜਿਨਹੁੰ ਪੁਰਖਹੁੰ ਸਰੀਰ ਸਿਉਂ ਅਬਿਨਾਸੀ ਕਾਰਜ ਨਾ ਕਰ ਲੀਆ, ਤਿਨ ਕਾ ਸਰੀਰ ਭੀ ਬਿਨਾਸ ਹੋਇ ਗਇਆ ਅਰ ਕਾਰਜ ਭੀ ਬਿਨਾਸ ਹੋਏ ਗਏ :

ਆਪ ਨਾਸ ਨਾਸਹਿ ਮਨ ਬਾਂਧਿਓ ਕਹਾਂ ਕੁਸਲ ਅਰ ਖੇਮ ਰੀ।

## 60

ਅਉਰ ਬਚਨ ਇਹੁ ਹੈ, ਕਿਸੀ ਆਜੜੀ ਲਾਲ ਲੱਧਾ ਸੀ। ਫਿਰ ਉਸ ਕਿਸੀ ਹਲਵਾਈ ਕਉ ਦੇਕਰ ਸੇਰ ਜਲੇਬੀਆਂ ਲੈ ਲੀਤੀਆਂ। ਲੈ ਕਰ ਜਲੇਬੀਆਂ ਤੇ ਦਉੜ ਚਲਿਆ। ਤਬਿ ਕਿਸੀ ਪੂਛਿਆ ਜੋ ਤੂੰ ਕਿਉਂ ਦੌੜਿਆ ਜਾਤਾ ਹੈਂ। ਤਬ ਆਜੜੀ ਕਹਿਆ ਇਕ ਮਣਕਾ ਪੱਥਰ ਕਾ ਦੇ ਕਰ ਹਲਵਾਈ ਪਾਸਹੁੰ ਸੇਰ ਜਲੇਬੀਆਂ ਲੈ ਲੀਤੀਆਂ ਹੈਨ ਅਤੇ ਭਉ ਕਰਤਾ ਹਉਂ ਜੁ ਮਤ ਉਹ ਮਣਕਾ ਫੇਰ ਦੇਵੇ। ਜਲੇਬੀਆਂ ਲੈ ਲੇਵੇ। ਇਤ ਕਰ ਦਉੜਿਆ ਜਾਤਾ ਹੌਂ। ਤੈਸੇ ਮਾਇਆਵਾਨਹੁ ਮਾਇਆ ਕੇ ਬਦਲੇ ਅਪਣਾ ਮਨੁਖਾ ਜਨਮ ਗਵਾਇ ਛੋਡਿਆ ਹੈ, ਅਰ ਫਿਰ ਇਉਂ ਕਹਤੇ ਹੈਂ, ਜੋ ਹਮਾਰੇ ਸਮਾਨ ਬਡਭਾਗੀ ਕੋਊ ਨਹੀਂ। ਜਿਉ ਮਾਇਆ ਕਰਕੈ ਠਾਗੇ ਮਾਨਹਿ ਤਉ ਭੀ ਤਿਨਕਾ ਕੋਊ ਛੁਟਣੇ ਕਾ ਉਪਾਇ ਹੋਇ ਰਹੇ ਪਰ ਉਲਟਾ ਬਡਭਾਗੀ ਮਾਨਤੇ ਹੈਂ। ਤਾਂਤੇ ਆਜੜੀ ਕੀ ਨਿਆਈਂ ਮੂਰਖ ਹੈਂ।

## 61

ਅਉਰ ਬਚਨ ਇਹੁ ਹੈ, ਇਹ ਦਸ ਸੱਸੇ ਮੁਕਤਿਦਾਇਕ ਹੈਂ। ਸਸਾ ਸਚੁ, ਸਸਾ ਸੰਤੋਖੁ, ਸਸਾ ਸੇਵਾ, ਸਸਾ ਸਿਮਰਨ, ਸਸਾ ਸੁਮਤਿ, ਸਸਾ ਸਾਧਸੰਗ, ਸਸਾ ਸਮਤਾ, ਸਸਾ ਸਹਨਸ਼ੀਲਤਾ, ਸਸਾ ਸਿਫਤਿ ਪਰਮੇਸਰ ਕੀ, ਸਸਾ ਸ਼ਬਦ ਗੁਰਹੁ ਕਾ, ਜਿਸ ਸਸੇ ਕਉ ਦ੍ਰਿੜ ਕਰਿ ਪਕੜੈਗਾ, ਉਹੀ ਸਸਾ ਮੁਕਤਿ ਕਰਣੇ ਕਉ ਸਮਰੱਥ ਹੈ।

## 62

ਅਉਰ ਬਚਨ ਇਹੁ ਹੈ, ਇਹ ਪਾਂਚ ਪਦਾਰਥ ਜਗਤ ਮਹਿ ਦੁਰਲਭ ਹੈਂ। ਏਕ ਸੁਮਤਿ, ਦੂਸਰਾ ਪੂਰਾ ਗੁਰੂ, ਤੀਜਾ ਉਹ ਮਿਤ੍ਰ, ਜੋ ਪਰਮੇਸਰ ਓਰ ਲਾਇ ਰਾਖੇ। ਚਉਥਾ ਐਸੇ ਮਾਤਾ ਪਿਤਾ ਜੋ ਕਹਹਿੰ ਬੇਟਾ! ਤੂੰ ਗੋਬਿੰਦ ਭਜਨ ਕਰਕੈ ਜਨਮ ਅਪਣਾ ਸਵਾਰ। ਹਮ ਕਉ ਜਿਉਂ ਪਰਮੇਸਰ ਰਾਖੈਗਾ, ਹਮ ਤਿਉਂ ਹੀ ਰਹਿੰਗੇ। ਪਾਂਚਵਾਂ ਰਾਜਾ ਨਿਆਈ ਭੀ ਜਗਤ ਮਹਿ ਦੁਰਲਭ ਹੈ।

## 63

ਅਉਰ ਬਚਨ ਇਹੁ ਹੈ, ਜੀਅ ਜੁ ਆਪਣੀ ਆਰਬਲਾ ਬਿਰਥੀ ਪੜੇ ਕਰਤੇ ਹੈਂ, ਸੋ ਆਰਬਲਾ ਕਾ ਮਹਾਤਮ ਨਹੀ ਜਾਨਤੇ। ਤਬ ਹੀ ਬਿਰਥੀ ਕਰਤੇ ਹੈਂ। ਆਰਬਲਾ ਕਾ ਮਹਾਤਮ ਤਬ ਜਾਨਹਿੰਗੇ, ਜਬ ਜਮ ਕੰਕਰ ਲੇਨ ਆਵਹਿੰਗੇ। ਤਬ ਉਨ ਕੇ ਆਗੇ ਬੇਨਤੀ ਕਰਕੈ ਏਕ ਦਿਨ ਆਰਬਲਾ ਕਾ ਮਾਂਗੈਗਾ। ਜੋ ਸਾਰੀ ਆਰਬਲਾ ਮੈਂ ਅਚੇਤ ਰਹਿਆ ਹੌਂ, ਮੋਕਉ ਏਕ ਦਿਨ ਆਰਬਲਾ ਕਾ ਦੇਵਹੁ, ਜੁ ਮੈਂ ਭਜਨ ਕਰ ਲੇਵਹੁੰ। ਫਿਰ ਜਮ ਕੰਕਰ ਪ੍ਰਾਣੀ ਕਉ ਐਸਾ ਉਤਰ ਦੇਵਹਿੰਗੇ, 'ਜੋ ਰਾਤੀ ਤੇ ਦਿਨ ਤੋ ਕਉ ਪਰਮੇਸਰ ਬਹੁਤੇ ਦੀਏ ਥੇ। ਜਬ ਤੇਰੇ ਵਿਖੇ ਭਜਨ ਕਰਨੇ ਕਾ ਪੁਰਖਾਰਥ ਹੋਤਾ ਤਬ ਤੂੰ ਭਜਨ ਕਰ ਲੇਤਾ। ਅਤੇ ਅਬ ਤੌ ਏਕ ਸੁਆਸ ਭੀ ਮਾਂਗਿਆ ਨਹੀਂ ਮਿਲਤਾ। ਕਾਹੇ ਤੇ ਜੋ ਹਮ ਅਪਨੇ ਸੁਆਮੀ ਕੀ ਆਗਿਆ ਮਾਨਉ ਕਿ ਤੇਰੀ ਆਗਿਆ ਮਾਨਉਂ। ਸੁਆਮੀ ਕੀ ਆਗਿਆ ਅਬ ਹੀ ਲੇ ਜਾਵਣ ਕੀ ਹੁਈ ਹੈ। ਜਬ ਐਸਾ ਜੁਬਾਬ ਉਨਤੇ ਸੁਨੈਗਾ। ਤਬ ਪ੍ਰਾਣੀ ਕਹੈਗਾ 'ਜਾਹਿ ਜਾਂਦੀ ਮੈਂ ਕਿਆ ਪਇਆ ਕੀਤਾ। ਜਿਸ ਆਰਬਲਾ ਕਾ ਏਕ ਸਾਸ ਅਥਵਾ ਏਕ ਦਿਨ ਮਾਂਗਿਆ ਨਹੀਂ ਮਿਲਤਾ, ਤਿਸ ਆਰਬਲਾ ਕਉ ਮੈਂ ਖੇਲਨੇ ਅਰ ਸੋਵਨੇ ਸਿਉਂ ਬਿਰਥਾ ਪਇਆ ਕੀਆ ਹੈ। ਮੈਂ ਕਿਆ ਕੀਆ ਹੈ।'

## 64

ਅਉਰ ਬਚਨ ਇਹੁ ਹੈ, ਜੀਵਹੁੰ ਕੀ ਆਰਬਲਾ ਅਰ ਜੀਵਹੁੰ ਕੀ ਮਾਇਆ ਤਬਹੀ ਗੋਬਿੰਦ ਓਰ ਲਾਗਤੀ ਹੈ, ਜਬ ਇਸ ਕਉ ਗੁਰ ਪੂਰਾ ਬਲ ਦੇਤਾ ਹੈ। ਜੈਸੇ ਸਰਨਾਹੀ ਨਦੀ ਤੇ ਤਬ ਹੀ ਪਾਰ ਕਰਤੀ ਹੈ ਜਬ ਮਾਨੁਖ ਕੇ ਸਾਸ ਸਾਥਿ ਮਿਲਤੀ ਹੈ, ਮਾਨੁਖ ਕੇ ਸਾਸ ਬਿਨ ਪਾਰ ਨਹੀਂ ਕਰ ਸਕਤੀ। ਤੈਸੇ ਗੁਰ ਪੂਰੇ ਕੇ ਬਲ ਦੀਏ ਬਿਨਾ ਮਾਇਆ ਅਰ ਸਾਸ ਸਫਲ ਨਹੀਂ ਹੋਤੇ।

## 65

ਅਉਰ ਬਚਨ ਇਹੁ ਹੈ, ਜੀਉ ਜੋ ਪਰਮੇਸਰ ਕੇ ਕੀਏ ਊਪਰ ਰਾਜ਼ੀ ਨਹੀਂ ਰਹਿਤੇ, ਤਿਸਕਾ ਅਰਥ ਇਹ ਹੈ। ਮਾਨੋ ਪਰਮੇਸਰ ਕੋ ਇਉਂ ਕਹਤੇ ਹੈਂ, 'ਜੋ ਤੂੰ ਹਮਾਰਾ ਭਾਣਾ ਕਰਤਾ, ਤੈਂ ਅਪਣਾ ਭਾਣਾ ਕਿਉਂ ਕੀਆ ਹੈ।' 'ਪਰਮੇਸਰ ਕਾ ਕੀੜਾ ਹੋਇ ਕਰ ਪਰਮੇਸਰ ਊਪਰ ਹੁਕਮੁ ਕਰਤਾ ਹੈਂ। ਅਰ ਇਸਤ੍ਰੀਆਂ ਜੋ ਮੂਏ ਕਉ ਲੱਕ ਬੰਧ ਰੋਵਤੀਆਂ ਹੈਂ, ਉਹ ਤਉ ਪਰਮੇਸਰ ਸਾਥ ਝਗੜਾ ਕਰਤੀਆਂ ਹੈਂ। ਜਬ ਉਨ ਕਉ ਪਰਮੇਸਰ ਕਹੂੰ ਦਿਸ ਆਵੈ ਤਬ ਜੁਧ ਜਾਇ ਕਰਹਿੰ, ਆਪਿ ਭੀ ਮਰ ਰਹੈਂ। ਪਰ ਉਨ ਕਉ ਕਹੂੰ ਪਰਮੇਸਰ ਦਿਸ ਨਹੀਂ ਆਂਵਦਾ। ਤਬ ਇਸਤ੍ਰੀਆਂ ਕੈ ਸਾਥਿ ਐਸਾ ਨਿਆਉ ਹੋਤਾ ਹੈ। ਉਨਹੁ ਨੇ ਜੋ ਪਰਮੇਸਰ ਕਾ ਭਾਣਾ ਭਲਾ ਨਹੀਂ ਮਾਨਿਆ, ਉਨਹੀ ਕੇ ਹਾਥਹੁੰ ਸਿਉ ਉਨਕੇ ਮੁਖ ਉਪਰ ਤਮਾਚੇ ਲਾਵਤਾ ਹੈ। ਅਰ ਉਨਹੀ ਕੇ ਹਾਥਹੁੰ ਸਿਉ ਉਨ ਕੀ ਛਾਤੀ ਕੁਟਾਵਤਾ ਹੈ। ਉਨਹੀ ਕੇ ਹਾਥਹੁੰ ਸਿਉ ਉਨਕੇ ਸੀਸ ਊਪਰ ਛਾਰ ਡਾਰਤਾ ਹੈ। ਉਹ ਆਪ ਪਰਮੇਸਰ ਸਿਉ ਬੇਮੁਖ ਹੈਂ। ਪਰ ਉਨਕੇ ਹਾਥ ਪਰਮੇਸਰ ਕੀ ਆਗਿਆ ਮਾਨਤੇ ਹੈਂ ਅਰ ਉਹ ਇਉਂ ਜਾਨਤੀਆਂ ਹੈ ਜੋ ਹਾਥ ਹਮਾਰੇ ਹੈਂ। ਜੋ ਜਬ ਹਾਥ ਉਨਕੇ ਹੋਹਿੰ ਤਉ ਉਨ ਕਉ ਦੁਖ ਤਉ ਨ ਦੇਵਹਿੰ। ਕਿਉਂ ਜੋ ਦੁਖ ਦੇਤੇ ਹੈਂ, ਇਤ ਕਰ ਹਾਥ ਪਰਮੇਸਰ ਕੇ ਹੈਂ, ਉਨਕੇ ਨਹੀ।

## 66

ਅਉਰ ਬਚਨ ਇਹੁ ਹੈ, ਕਾਮ ਕ੍ਰੋਧਾਦਿਕ ਜੋ ਅਗਨਿ ਹੈਂ ਸੋ ਮਹਾਂ ਦੀਰਘ ਅਗਨਿ ਹੈਂ, ਕਾਹੇ ਤੇ ਜੋ ਇਸ ਸਭ ਸੰਸਾਰ ਕਉ ਇਕ ਗ੍ਰਾਸ ਕਰ ਲੀਆ ਹੈ। ਜਿਨ ਪੁਰਖਹੁੰ ਪਾਰਬ੍ਰਹਮ ਕੇ ਸਿਮਰਨਿ ਰੂਪੀ ਜਲ ਸਾਥ ਇਸ ਅਗਨਿ ਕਉ ਸੀਤਲ ਕੀਆ ਹੈ, ਤਿਨ ਹੀ ਕਾ ਹਿਰਦਾ ਸੀਤਲ ਭਇਆ ਹੈ। ਅਰ ਉਸੀ ਸੀਤਲਾਈ ਕਾ ਨਾਮ ਸ਼ਾਂਤਿ ਹੈ, ਅਰ ਉਸੀ ਸੀਤਲਾਈ ਕਾ ਨਾਮ ਸੰਤ ਹੈ। ਸੋ ਐਸੀ ਸੀਤਲਾਈ ਸੰਤਹੁੰ ਹੀ ਪਾਸਿ ਹੈ, ਅਵਰ ਕਹੂੰ ਪਾਈ ਨਹੀਂ ਜਾਤੀ।

## 67

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਪੂਛਿਆ ਜੋ ਜਗਤ ਮਹਿ ਬੁਧਿਵਾਨ ਕਵਨ ਹੈ ? ਤਬ ਸਾਧ ਉਤਰ ਦੀਆ ਜਿਸ ਮਰਨ ਤੇ ਆਗੇ ਚੇਤਿਆ ਹੈ ਬੁਧਿਵਾਨ ਉਹੀ ਹੈ। ਫਿਰ ਸਾਧ ਪੂਛਿਆ ਜੋ ਜਗਤ ਮਹਿ ਸੁਖੀਆ ਕਵਨ ਹੈ ? ਤਬ ਸਾਧ ਉਤਰ ਦੀਆ ਜਿਸਦੀ ਪਰਮੇਸਰ ਸਿਉਂ ਬਣਿ ਆਈ ਹੈ, ਸੁਖੀਆ ਉਹੀ ਹੈ। ਫਿਰ ਸਾਧ ਪੂਛਿਆ ਜਗ ਮਹਿ ਧਨੀ ਕਵਨ ਹੈ ? ਫਿਰ ਸਾਧ ਉਤਰ ਦੀਆ, ਜਿਸ ਮਨ ਅਪਨਾ ਗੋਬਿੰਦ ਕਾ ਸਖਾ ਕਰ ਲੀਆ ਹੈ, ਧਨੀ ਉਹੀ ਹੈ।

## 68

ਅਉਰ ਬਚਨ ਇਹੁ ਹੈ, ਏਕ ਸਾਧ ਸਾਰੀ ਰੈਣ ਖੜੋਇ ਕਰ ਭਜਨ ਕਰੈ ਅਤੇ ਦਿਨ ਕਉ ਬਰਤ ਰਾਖੈ। ਸਮੂਹ ਆਰਜਾ ਮਹਿ ਐਸਾ ਕਾਮ ਕਰਤਾ ਰਹਾ। ਤਬ ਕਿਸੀ ਉਸ ਕਉ ਕਹਾ ਏਤਾ ਭਜਨ ਜੋ ਤੂੰ ਕਰਤਾ ਹੈਂ, ਕਛੁ ਇਹ ਭੀ ਜਾਨਤਾ ਹੈਂ ਜੋ ਭਗਵਾਨ ਤੇਰਾ ਭਜਨ ਪਰਵਾਨ ਕਰੇਗਾ ? ਤਬ ਸਾਧ ਉਤਰ ਦੀਆ ਜੋ ਮੈਂ ਅਪਨਾ ਕਾਮ ਕਰਨਾ ਹੈ, ਭਗਵਾਨ ਕਾ ਕਾਮ ਭਗਵਾਨ ਜਾਣੇ। ਭਜਨ ਕਰਨਾ ਮੇਰਾ ਕਾਮ ਹੈ, ਪਰਵਾਨ ਕਰਨਾ, ਪਰਮੇਸਰ ਕਾ ਕਾਮ ਹੈ। ਸੋ ਪਰਮੇਸਰ ਕਾ ਕਾਮ ਮੈਂ ਨਹੀਂ ਕਰਤਾ ਅਰ ਮੇਰਾ ਕਾਮ ਪਰਮੇਸਰ ਨਹੀਂ ਕਰਤਾ।

## 69

ਅਉਰ ਬਚਨ ਇਹੁ ਹੈ, ਪ੍ਰੀਤਿਵਾਨ ਪੁਰਖ ਉਹ ਹੈ ਜੋ ਮਾਇਆ ਕੇ ਛਲ ਕਉ ਪਛਾਣੇ। ਜਬ ਭਲੇ ਕਰਮ ਕਾ ਉਦਮ ਕਰਨ ਲਗੀਤਾ ਹੈ ਤਬ ਮਨ ਘੁਸਾਵੀ ਕਰਕੈ ਟਾਲਿਆ ਲੋੜਤਾ ਹੈ। ਸੋ ਪ੍ਰੀਤਿਵਾਨ ਮਨ ਕਾ ਕਹਿਆ ਨਹੀਂ ਮਾਨਤੇ। ਜੋ ਕਛ ਮਨ ਕਹਿਤਾ ਹੈ, ਤਿਸ ਤੇ ਉਲਟੇ ਬਰਤਤੇ ਹੈਂ। ਅਰ ਮਨ ਮਨਮੁਖਹੁੰ ਕਉ ਢਾਹਿ ਲੇਤਾ ਹੈ।

## 70

ਅਉਰ ਬਚਨ ਇਹੁ ਹੈ, ਮਨ ਅਰ ਇੰਦ੍ਰੀਆਂ ਕਾ ਏਕੋ ਮਤ ਹੈ। ਜਿਸ ਬਿਖੈ[1] ਕਉ ਮਨ ਚਾਹਤਾ ਹੈ, ਤਿਸ ਬਿਖੇ ਕਉ ਇੰਦ੍ਰੀਆਂ ਭੀ ਪੁਲਕਿਆਵਤੀ ਹੈਂ। ਦੋਨੋਂ ਏਕ ਮੇਕ ਹੋਇ ਜਾਇ ਹੈਂ। ਪਰ ਜੋ ਗੁਰਮੁਖਿ ਹੋਤੇ ਹੈਂ ਸੋ ਦੋਨੋਂ ਕਾ ਕਹਿਆ ਨਹੀਂ ਕਰਤੇ। ਜਿਉਂ ਕਰ ਅਪਣੇ ਸਿਰਜਨਹਾਰ ਸਿਉ ਰਹਿੰ ਆਂਵਦੀ ਦੇਖਦੇ ਹੈਂ, ਨਿਤ ਉਹੀ ਕਰਤੇ ਹੈਂ, ਉਨ ਕੀ ਓਰ ਨਹੀਂ ਦੇਖਤੇ। ਜੈਸੇ ਹਸਤੀ ਜਹਾਂ ਜਾਵਣਾ ਹੈ ਤਹਾਂ ਮਗਨ ਹੋਆ ਚਲਾ ਜਾਤਾ ਹੈ, ਕੂਕਰਹੁੰ ਕੇ ਭਉਂਕਨੇ ਓਰ ਨਹੀਂ ਦੇਖਤਾ।

## 71

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਸੰਤਹੁੰ ਕੀ ਰਹਤ ਕਾ ਰੂਪ ਪੂਛਿਆ। ਤਬ ਸਾਧ ਉਤਰ ਦੀਆ, ਖੰਨਿਅਹੁ ਤਿਖੀ ਤੇ ਵਾਲਹੁ ਨਿਕੀ, ਜੋ ਪੁਰਸਲਾਤ[2] ਕਹੀਤੀ ਹੈ, ਸੋ ਸੰਤਹੁ ਕੀ ਰਹਿਤ ਹੈ। ਜੜ ਚੇਤਨ ਕੀ ਜੋ ਗੰਠ ਹੈ, ਤਿਨ ਕਉ ਤਿਨ ਖੋਲ੍ਹਿਆ। ਜੜ ਜੜ ਕੀਆ ਹੈ, ਚਿਤੰਨ ਚਿਤੰਨ ਕੀਆ ਹੈ। ਬਹੁੜਿ

---

1. ਵਿਸ਼ੇ-ਵਿਕਾਰ; 2. ਨਰਕ ਦਾ ਪੁਲ।

ਚਿਤੰਨ ਕਾ ਅੰਗੀਕਾਰ ਕੀਆ ਹੈ ਅਤੇ ਜੜ ਕਉ ਡਾਰ ਦੀਆ ਹੈ। ਅਪਨਾ ਚਿਦ ਵਪੁ[1] ਮਾਨ ਕੈ ਅਤਿ ਨਿਰਭਉ ਹੋਇ ਗਏ ਹੈਂ, ਜੀਵਨ ਮਰਨ ਤੇ ਰਹਿ ਚੁਕੇ ਹੈਂ। ਕਲ ਅਰ ਕਰਮ ਤਿਨਹੁ ਨੇ ਅਪਣਾ ਦਾਸ ਕਰ ਛੋਡਿਆ ਹੈ। ਧਰਮ ਤਿਨ ਕਾ ਦਰਸ਼ਨ ਕੀਆ ਚਾਹਤਾ ਹੈ। ਐਸੀ ਦਸ਼ਾ ਕਾ ਬਲ ਅਰੁ ਏਹ ਰਹਤ ਸੰਤਹੁ ਹੀ ਵਿਖੇ ਪਾਈ ਜਾਤੀ ਹੈ।

## 72

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਪੂਛਿਆ, 'ਜੋ ਜਗਤ ਮਹਿ ਸ੍ਰੇਸ਼ਟ ਕਰਮ ਕਵਨ ਹੈ ? ਤਬ ਸਾਧ ਉਤਰ ਦੀਆ, ਜੌ ਸ੍ਰੇਸ਼ਟ ਕਰਮ ਸੰਤਹੁੰ ਕਾ ਦਰਸਨ ਹੈ। ਕਾਹੇ ਤੇ ਜਬ ਸੰਤਹੁ ਕਾ ਦਰਸਨ ਨੇਤ੍ਰਹੁੰ ਕੇ ਸਾਥ ਕਰਤਾ ਹੈ, ਤਬ ਨੇਤ੍ਰ ਪੁਨੀਤ ਹੋਤੇ ਹੈਂ। ਜਬ ਸੰਤਹੁ ਕੇ ਬਚਨ ਸੁਨਤਾ ਹੈ, ਤਬ ਸ੍ਰਵਣ ਪੁਨੀਤ ਹੋਤੇ ਹੈਂ। ਜਬ ਬਚਨ ਸੁਨਕਰ ਹਿਰਦੇ ਮਹਿ ਧਾਰਤਾ ਹੈ, ਤਬ ਹਿਰਦਾ ਪੁਨੀਤ ਹੋਤਾ ਹੈ। ਜਬ ਸੰਤਹੁ ਕੀ ਸੇਵਾ ਕਰਤਾ ਹੈ, ਤਬ ਸਰੀਰ ਪੁਨੀਤ ਹੋਤਾ ਹੈ। ਤਾਂਤੇ ਸਰਬ ਪ੍ਰਕਾਰ ਸ੍ਰੇਸਟ ਕਰਮ ਸੰਤਹੁੰ ਕਾ ਦਰਸਨ ਹੈ।

## 73

ਅਉਰ ਬਚਨ ਇਹੁ ਹੈ, ਪਰਮੇਸਰ ਕੀ ਕੁਦਰਤਿ ਕਉ ਦੇਖ ਦੇਖ ਕਰ ਸੰਤ ਪੜੇ ਪ੍ਰਸੰਨ ਹੋਤੇ ਹੈਂ। ਧਰਤੀ ਸਿਉਂ ਜੋ ਅਨਾਜ ਉਤਪਤਿ ਕਰਤਾ ਹੈ। ਧਰਤੀ ਮਹਿੰ ਤਉ ਅਨਾਜ ਕਹੂੰ ਨਹੀਂ ਪਾਈਤਾ। ਧਰਤੀ ਕੀ ਮਿਸ[2] ਪਾਇ ਕੈ ਜੀਵਹੁੰ ਕੋ ਰਿਜ਼ਕ ਦੇਤਾ ਹੈ। ਜੈਸੇ ਪਿਤਾ ਮੰਦਰ ਊਪਰ ਪਤਾਸੇ ਡਾਰਤਾ ਹੈ, ਅਰ ਬਾਰਕ ਕਉ ਕਹਤਾ ਹੈ, 'ਜਾਹੁ ਮੰਦਰ ਊਪਰ ਪਤਾਸਿਅਹੁੰ ਕਾ ਮੇਘ ਵੁੱਠਾ ਹੈ, ਜਾਇ ਕਰ ਚੁਨ ਲਿਆਵਹੁ।' ਤਬਿ ਬਾਲਕ ਨਿਹਚਉ ਜਾਨਤਾ ਹੈ ਜੋ ਮੰਦਰ ਊਪਰ ਪਤਾਸਿਅਹੁੰ ਕਾ ਮੇਘ ਵੁਠਾ ਹੈ। ਅਰ ਬੁਧਿਵਾਨ ਕੀ ਦ੍ਰਿਸਟਿ ਮਹਿ ਜਥਾਰਥ ਹੈ ਜੌ ਪਿਤਾ ਹੀ ਮੰਦਰ ਊਪਰ ਪਤਾਸੇ ਡਾਰਤਾ ਹੈ ਅਉਰ ਤੌ ਮੇਘ ਕੋਊ ਨਹੀਂ ਵੁਠਾ। ਤੈਸੇ ਧਰਤੀ ਮਹਿ ਅਨਾਜ ਨਹੀਂ, ਅਨਾਜ ਪਰਮੇਸਰ ਕੀ ਕੁਦਰਤਿ ਮਹਿੰ ਹੈ।

## 74

ਅਉਰ ਬਚਨ ਇਹੁ ਹੈ, ਕਿਸੀ ਸਾਧ, ਸਾਧ ਸਿਉਂ ਪੂਛਿਆ ਜੋ ਪਰਮੇਸਰ ਜੀਆਂ ਕਉ ਪ੍ਰਤਖ ਰਿਜ਼ਕ ਕਿਉਂ ਨਹੀਂ ਦੇਤਾ। ਧਰਤੀ ਕੀ ਮਿਸ ਪਾਇ ਕਰ ਕਿਉਂ ਦੇਤਾ

---

1. ਚੇਤਨ ਸਰੂਪ; 2. ਬਹਾਨਾ।

ਹੈ ? ਤਬ ਸਾਧ ਕਹਿਆ ਇਸ ਪ੍ਰਸ਼ਨ ਕੇ ਦੋਇ ਉਤਰ ਹੈਂ। ਇਕ ਉਤਰ ਇਹ ਹੈ, ਜੈਸੇ ਪਰਮੇਸਰ ਕਉ ਜੀਆਂ ਕੇ ਰਿਜਕ ਪਹੁਚਾਵਣ ਕੀ ਜ਼ਰੂਰ ਹੈ, ਤੈਸੇ ਜੀਆਂ ਕਉ ਪਰਚਾਵਣ ਕੀ ਭੀ ਜ਼ਰੂਰ ਹੈ। ਪਰਮੇਸਰ ਸਾਥਿ ਤਉ ਜੀਵਹੁੰ ਕਾ ਪਰ ਕਾ ਕਛ ਨਹੀਂ। ਜਬ ਮਾਇਆ ਕਾ ਧੰਧਾ ਭੀ ਨ ਹੋਇ ਤਬ ਪਰਮ ਦੁਖੀ ਹੋਵਹਿੰ। ਇਸੀ ਨਮਿਤ ਧਰਤੀ ਸਿਉਂ ਰਿਜ਼ਕ ਦੇਤਾ ਹੈ। ਧਰਤੀ ਦੁਆਰੇ ਰਿਜ਼ਕ ਪਹੁਚਾਇ ਕੈ ਜੀਵਹੁ ਕਾ ਬਡਾ ਪਰਚਾ ਹੋਇ ਪੜਾ ਹੈ। ਦੂਜਾ ਉਤਰ ਇਹੁ ਹੈ ਉਹੀ ਬਾਤਿ ਗੁਰਮੁਖਿ ਪ੍ਰਗਟ ਸਮਝਤੇ ਹੈਂ ਅਰ ਉਹੀ ਬਾਤ ਮਨਮੁਖ ਪਟਲ[1] ਮਹਿ ਸਮਝਤੇ ਹੈਨ। ਧਰਤੀ ਦੁਆਰੇ ਜੋ ਰਿਜ਼ਕ ਦੇਤਾ ਹੈ, ਗੁਰਮੁਖਿ ਪ੍ਰਤਖ ਦੇਤਾ ਸਮਝਤੇ ਹੈਂ। ਅਰ ਮਨਮੁਖਹੁ ਕਉ ਧਰਤੀ ਪਟਲ ਡਾਰਿਆ ਹੈ। ਉਹ ਧਰਤੀ ਹੀ ਸਿਉਂ ਰਿਜ਼ਕ ਪਹੁੰਚਤਾ ਜਾਨਤੇ ਹੈ। ਉਨ ਕਊ ਕਛੁ ਭੀ ਪਰਮੇਸਰ ਕੇ ਪਹੁੰਚਾਵਣੇ ਕਾ ਸੰਕਲਪ ਨਹੀਂ ਉਤਪਤਿ ਹੋਤਾ।

## 75

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਪੂਛਿਆ, ਜੋ ਮਾਇਆ ਕਾ ਪੇਡ ਕਵਨ ਹੈ, ਅਰ ਮਾਇਆ ਕੀਆਂ ਸ਼ਾਖਾਂ ਕਵਨ ਹੈ ? ਤਬ ਸਾਧ ਉਤਰ ਦੀਆ, ਜੋ ਮਾਇਆ ਪੇਡ ਇਸਤ੍ਰੀ ਹੈ। ਇਸਤ੍ਰੀ ਤੇ ਇਤਰ ਜੋ ਅਵਰ ਪਦਾਰਥ ਹੈਂ ਤੇ ਮਾਇਆ ਕੀਆਂ ਸ਼ਾਖਾਂ ਹੈਂ। ਜਿਨ ਪੁਰਖਹੁੰ ਪੇਡ ਕਾ ਅੰਗੀਕਾਰ ਕੀਆ ਹੈ, ਸ਼ਾਖਾ ਸਭ ਬੀਚੇ ਆਈਆਂ ਹੈਂ। ਅਵਰ ਪਦਾਰਥ ਕੇ ਅੰਗੀਕਾਰ ਕਰਣ ਵਾਲੇ ਪੇਡ ਤੇ ਬਚੇ ਹੂਏ ਹੈਂ। ਦੂਜਾ ਦ੍ਰਿਸ਼ਟਾਂਤ ਇਹੁ ਹੈ, ਜੈਸੇ ਦੀਪਕ ਅਰ ਦੀਪਕ ਕਾ ਪ੍ਰਕਾਸ਼ ਹੋਤਾ ਹੈ। ਇਸਤ੍ਰੀ ਦੀਪਕ ਵਤ ਅਗਨੀ ਕੀ ਨਿਆਈਂ ਹੈ ਅਰ ਅਵਰ ਪਦਾਰਥ ਪ੍ਰਕਾਸ਼ ਵਤ ਹੈਂ। ਪਤੰਗ ਜਬ ਦੀਪਕ ਸਾਥ ਸਪਰਸ਼ ਕਰਤਾ ਹੈ, ਤਬ ਹੀ ਜਲਤਾ ਹੈ। ਪ੍ਰਕਾਸ਼ ਮਹਿ ਨਹੀਂ ਜਲਤਾ। ਤੈਸੇ ਇਸਤ੍ਰੀਵਾਨ, ਇਸਤ੍ਰੀ ਊਪਰ ਪਤੰਗ ਵਤ ਜਲਿਆ ਹੈ। ਅਰ ਅਵਰ ਪਦਾਰਥ ਅੰਗੀਕਾਰ ਕਰਨ ਵਾਲੇ ਪ੍ਰਕਾਸ਼ ਮਹਿੰ ਨਹੀਂ ਜਲਤੇ। ਪਰ ਪਰਮੇਸਰ ਸਿਉ ਦੋਨੋ ਪਟਲ ਡਾਰਤੇ ਹੈਂ, ਇਹ ਛੋਟਾ ਪਟਲ ਹੈ, ਉਹ ਮੋਟਾ ਪਟਲ ਹੈ। ਦੋਨੋ ਪਟਲ ਹੈਂ।

## 76

ਅਉਰ ਬਚਨ ਇਹੁ ਹੈ, ਜੈਸੇ ਸਤੀ ਆਪਣਾ ਕੰਤ ਮਾਨ ਕਰ ਕੰਤ ਕੇ ਪਾਛੈ ਜਲਤੀ ਹੈ ਅਰ ਪ੍ਰਾਨਹੁ ਸਹਿਤ ਸਰਬੰਸ ਕਾ ਤਿਆਗ ਕਰਤੀ ਹੈ। ਤੈਸੇ ਜੀਵਹੁੰ ਕਉ ਭੀ ਅਪਨੇ ਸਿਰਜਨਹਾਰੇ ਕੇ ਪ੍ਰੇਮ ਕਰਕੈ ਸਭਿ ਕਿਛੁ ਤਿਆਗਣਾ ਜੋਗ ਹੈ।

---

1. ਪੜਦਾ।

## 77

ਅਉਰ ਬਚਨ ਇਹੁ ਹੈ, ਪ੍ਰੇਮ ਪਰਮੇਸਰ ਕਾ ਸਖਾ ਹੈ। ਜੀਵਹੁ ਕੇ ਉਧਾਰ ਕਾਰਜ ਪਰਮੇਸਰ ਪ੍ਰੇਮ ਕੇ ਹਵਾਲੇ ਕੀਆ ਹੈ। ਜਿਨ ਪੁਰਖਹੁੰ ਪ੍ਰੇਮ ਕਾ ਅੰਚਲ ਪਕੜਿਆ ਹੈ ਤੇ ਤੁਰਤ ਮੁਕਤਿ ਹੂਏ ਹੈਂ, ਸੰਸਾਰ ਸਾਗਰ ਤੇ। ਜੋ ਪ੍ਰੇਮ ਸੰਗ ਲਪਟੇ ਹੈਂ, ਤਿਨ ਕਉ ਅਟਕਾਵਤ਼ਾ ਭੀ ਕੋਊ ਨਹੀਂ। ਉਹ ਪਰਮੇਸਰ ਕੇ ਹਾਥਹੁੰ ਮੈ ਜਾਹਿ ਪਹੁਤੇ ਹੈਂ।

## 78

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਪੂਛਿਆ ਜੋ ਜਤ, ਧੀਰਜ, ਸੰਤੋਖ, ਵੈਰਾਗ ਅਰ ਸ਼ਿਵ ਕਾ ਕਿਆ ਰੂਪ ਹੈ, ਕਿਰਪਾ ਕਰਕੈ ਖੋਲ੍ਹਿ ਸੁਨਾਈਐ। ਤਬ ਇਸ ਪ੍ਰਸ਼ਨ ਕਾ ਉਤਰ ਸਾਧ ਦੀਆ। ਜਤ ਕਾ ਰੂਪ ਇਹ ਖੋਲ੍ਹਿਆ। ਜਬ ਅਸ਼ਟ ਪ੍ਰਕਾਰ ਕਾ ਕਾਮ ਤਿਆਗੀਐ, ਤਬ ਹੀ ਪੂਰਾ ਜਤ ਹੋਤਾ ਹੈ। ਸੋ ਅਸ਼ਟ ਪ੍ਰਕਾਰ ਕਾ ਕਾਮ ਇਹੁ ਹੈ:

**ਦੋਹਰਾ।**
**ਨਾਰੀ ਸਿਮਰਨ ਸ੍ਰਵਨ ਪੁਨ, ਦ੍ਰਿਸਟਿ, ਸੰਭਾਖਨਿ ਹੋਇ।**
**ਗੁਹਜ ਵਾਰਤਾ ਹਾਸ ਰਿਤ, ਬਹੁੜ ਸਪਰਸੈ ਕੋਇ।**

ਜਬ ਅਸ਼ਟ ਪ੍ਰਕਾਰ ਕਾ ਐਸਾ ਕਾਮ ਤਿਆਗੀਐ ਤਬ ਹੀ ਪੂਰਾ ਜਤ ਹੋਤਾ ਹੈ।੧। ਧੀਰਜ ਕਾ ਰੂਪ ਸਾਧਹੁੰ ਇਹ ਖੋਲ੍ਹਿਆ। ਆਠਹੁੰ ਪ੍ਰਕਾਰ ਕਾ ਧੀਰਜ ਹੈ। ਪ੍ਰਥਮ ਧੀਰਜ ਇਹੁ ਹੈ, ਜੋ ਕ੍ਰੋਧ ਕਰਨ ਵਾਲੇ ਸਾਥ ਕ੍ਰੋਧ ਨਾ ਕਰੀਐ, ਨ ਤਨ ਕਰ ਕ੍ਰੋਧ ਕਰੀਏ, ਨ ਮਨ ਕਰ ਕ੍ਰੋਧ ਕਰੀਏ। ਮਨ ਕਰ ਕ੍ਰੋਧ ਇਹੁ ਹੈ, ਜੋ ਸਰਾਪ ਦੇਵਣਾ ਅੰਤਹਿਕਰਨ ਮੈ। ਤਾਂਤੇ ਤਨ ਮਨ ਕਰ ਸੀਤਲ ਰਹੈ। ਦੂਜੀ ਧੀਰਜ ਇਹ ਹੈ, ਮਾਨ ਅਪਮਾਨ ਮਹਿ ਹਿਰਦੇ ਕੋ ਸਮਾਨ ਰਾਖਣਾ। ਮਾਨ ਦੇਵਣ ਵਾਲੇ ਕੇ ਆਗੇ ਫੂਲ ਨਾ ਜਾਵੈ। ਅਰ ਅਪਮਾਨ ਕਰਨੇ ਵਾਲੇ ਕੇ ਆਗੇ ਕੁਮਲਾਇ ਨ ਜਾਵੈ। ਦੋਨੋ ਅਵਸਥਾ ਮੈਂ ਸਮਾਨ ਰਹੈ।੨। ਤੀਜਾ ਧੀਰਜ ਇਹੁ ਹੈ, ਇਉ ਨ ਕਹੈ ਜੁ ਮੈਂ ਸਾਧਨਾ ਕਰਤਾ ਹਾਰਿਆ ਹੌਂ, ਪਰਮੇਸਰ ਮੇਰੀ ਆਸ ਤਉ ਪੂਰੀ ਨ ਕੀਨੀ, ਆਗੇ ਤੇ ਮੈ ਸਾਧਨਾ ਨਹੀਂ ਕਰਤਾ। ਸੋ ਇਉਂ ਸਮਝਣਾ ਪਰਮ ਇਆਨਪ ਹੈ। ਜਉ ਅਪਨੀ ਭਲਾਈ ਚਾਹੈ ਤਉ ਸਾਧਨਾ ਤੇ ਹਾਰੇ ਕਬਹੂੰ ਨਹੀਂ। ਕਾ ਹੇਤੇ ਜੋ ਪਰਮੇਸਰ ਤਉ ਆਗੇ ਬੇਪਰਵਾਹ ਹੈ। ਜੀਵਹੁੰ ਕੇ ਦੁਕ੍ਰਿਤ ਸਿਉਂ ਭੀ ਅਲੇਪ ਹੈ ਅਰ ਜੀਵਹੁ ਕੌ ਸੁਕ੍ਰਿਤ ਸਿਉਂ ਭੀ ਅਲੇਪ ਹੈ। ਜਬ ਜੀਉ ਅਗਿਆਨੀ ਰਹੈਗਾ ਤਬ ਹੀ ਊਹਾਂ ਪਰਮ ਕਲਿਆਣ ਹੈ, ਅਰ ਜਬ ਗਿਆਨ ਕਾ ਅੰਗੀਕਾਰ ਕਰੇਗਾ ਤਬ ਹੀ ਊਹਾਂ ਪਰਮ ਕਲਿਆਣ ਹੈ। ਤਾਂਤੇ ਉਧਰਨ ਕਾ ਪ੍ਰੋਜਨ ਸਰਬ ਪ੍ਰਕਾਰ ਜੀਵ ਹੀ ਕਉ ਹੂਆ। ਜਿਉਂ ਜਬ ਅਗਿਆਨੀ ਰਹੈਗਾ ਤਬ ਸਦਾ ਹੀ ਸੰਸਾਰ ਕੇ ਕਲੇਸ਼ਹੁ ਅਰ ਜੂਨੀ ਮਹਿ ਭ੍ਰਮਤਾ ਫਿਰੈਗਾ। ਜਿਨ ਕਾ ਕਬਹੂੰ

ਅੰਤ ਨ ਆਵੈਗਾ। ਅਰ ਜਬ ਗਿਆਨੀ ਹੋਵੈਗਾ ਤਬ ਸਦੀਵ ਅਨੰਦ ਜੁ ਹੈ ਬ੍ਰਹਮਾਨੰਦ ਤਿਸ ਮਹਿਂ ਮਗਨ ਜਾਇ ਹੋਵੈਗਾ। ਇਤ ਕਰ ਉਧਰਨ ਕਾ ਪ੍ਰੋਜਨ ਜੀਵ ਹੀ ਕਉ ਹੂਆ। ਤਾਂਤੇ ਸਾਧਨਾ ਰੂਪੀ ਪਰਮੇਸਰ ਕਾ ਦੁਆਰਾ ਹੈ। ਜੋ ਇਸ ਕੇ ਊਪਰਿ ਗਿੜਿਆ ਹੈ। ਸੋ ਕਬਹੂ ਸਮਾਲੀਐਗਾ, ਬਿਸਾਰੀਐਗਾ ਨਹੀਂ :

**ਦੋਹਰਾ।**
**ਜੋ ਦਰ ਊਪਰਿ ਪੜ ਰਹੇ, ਧੱਕੇ ਧਣੀਕੇ ਖਾਇ।**
**ਇਨ ਦਿਨ ਫੇਰਿ ਨਿਵਾਜਸੀ ਜੇ ਦਰਿ ਛੋਡਿ ਨ ਜਾਇ।੩।**

ਚਉਥਾ ਧੀਰਜ ਇਹੁ ਹੈ। ਜਿਸ ਸਮੈ ਕੋਈ ਸਾਚਾ ਬਚਨ ਕਹਿਕੇ ਸਮਝਾਵੈ, ਗਿਆਨੀ ਸਮਝਾਵੈ ਅਥਵਾ ਅਗਿਆਨੀ ਸਮਝਾਵੈ, ਜਗਿਆਸੀ ਕਉ ਦੋਨਉਂ ਕਾ ਜਥਾਰਥ ਪੱਲੈ ਪਾਇ ਲੇਵਣਾ ਪਰਵਾਨ ਹੈ। ਉਸ ਜਥਾਰਥ ਬਚਨ ਕਾ ਤਾਤਪਰਯ ਭਲੀ ਪ੍ਰਕਾਰ ਅਪਨੇ ਮਨ ਕਉ ਸਮਝਾਵੈ। ਅਰ ਜਬ ਸਾਚ ਕਹਨ ਵਾਲੇ ਕੇ ਆਗੈ ਖੁਭਾਇਮਾਨ ਹੋਵੈਗਾ, ਤਬ ਅਪਨੀ ਜਗਿਆਸਾ ਕਾ ਬੀਜ ਗਵਾਵੈਗਾ। ਜੈਸੇ ਤਬੀਬ ਰੋਗੀ ਕਉ ਅਉਖਧ ਦੇਇ ਅਤੇ ਰੋਗੀ ਉਲਟਾ ਉਸ ਕੇ ਸਾਥ ਕ੍ਰੋਧ ਕਰਕੈ ਬੁਰਾ ਸਮਝੈ। ਤਬ ਓਹ ਰੋਗੀ ਅਰੋਗ ਕਬਹੂੰ ਨ ਹੋਇਗਾ। ਅਉਰ ਦ੍ਰਿਸ਼ਟਾਂਤ ਇਹ ਹੈ, ਜੈਸੇ ਲੁਹਾਰ ਲੋਹੇ ਕਉ ਤਾਂਇ ਕਰ ਵਦਾਨ ਮਾਰਤਾ ਹੈ। ਜੋ ਲੋਹਾ ਖਿਲਰ ਜਾਤਾ ਹੈ, ਤਿਸ ਕੀ ਆਰਸੀ ਨਹੀਂ ਬਨਤੀ। ਅਰ ਜੋ ਲੋਹਾ ਵਦਾਨਹੁੰ ਕੇ ਆਗੇ ਠਹਿਰ ਜਾਤਾ ਹੈ, ਇਕੱਠਾ ਰਹਤਾ ਹੈ, ਤਬ ਤਿਸ ਲੋਹੇ ਕਾ ਸਭ ਕਿਛੁ ਬਣਤਾ ਹੈ। ਤੈਸੇ ਸੰਤ ਅਸੰਤ ਤਬ ਹੀ ਹੋਤਾ ਹੈ, ਜਬ ਸਾਚੇ ਬਚਨਹੁੰ ਕਾ ਸਹਾਰਨ ਕਰਤਾ ਹੈ।੪। ਸੰਤੋਖ ਕਾ ਇਹ ਰੂਪ ਖੋਲ੍ਹਿਆ :

**ਦੋਹਰਾ।**
**ਤੀਨ ਲੋਕ ਸੁਖ ਸੰਪਤਾ ਤ੍ਰਿਣ ਵਤ ਜਾਨਹਿ ਸੰਤ।**
**ਇਨ ਕਉ ਦੇਖਿ ਜੁ ਬਿਗਸਹੀ ਤੇ ਖਲ ਆਤਮਹੰਤ।**

ਬ੍ਰਹਮਾਨੰਦ ਜੋ ਸੰਤਹੁ ਕੈ ਪ੍ਰਗਟਿਆ ਹੈ ਇਤ ਕਰ ਉਸੀ ਬ੍ਰਹਮਾਨੰਦ ਮੈ ਸੰਤੁਸ਼ਟ ਹੈਂ। ਅਪ੍ਰਾਪਤ ਕੀ ਇਛਾ ਨਾਹੀ ਕਰਤੇ, ਅਰ ਪ੍ਰਾਪਤ ਮਹਿ ਰਾਗ ਦੋਖ ਨਹੀਂ ਕਰਤੇ। ਸਦਾ ਸਮਬੁਧਿ ਸੀਤਲ ਚਿਤ ਰਹਤੇ ਹੈਂ। ਇਸੀ ਕਰ ਸੰਤੋਖਵਾਨ ਕਹੀਤੇ ਹੈ।੩। ਬੈਰਾਗ ਕਾ ਰੂਪ ਇਹ ਖੋਲ੍ਹਿਆ। ਰਾਗ ਕਹੀਐ ਪ੍ਰੀਤ। ਬਿਨਾ ਪਰਮੇਸਰ ਤੇ ਪ੍ਰੀਤ ਕਿਸੀ ਸਾਥਿ ਨ ਹੋਇ। ਕਾਹੇ ਤੇ ਜੋ ਏਕ ਮਨ ਮਹਿ ਦੋਇ ਪ੍ਰੀਤਿ ਨਹੀਂ ਸਮਾਵਤੀ। ਇਸੀ ਊਪਰ ਏਕ ਵਾਰਤਾ ਹੈ।

ਇਕ ਭਲਾ ਸੰਤ ਪਰਮੇਸਰ ਕਾ ਪਿਆਰਾ ਥਾ, ਉਸ ਕਾ ਪੁੱਤ੍ਰ ਬੁਧਿਵਾਨ ਸੀ। ਤਿਸ ਸਾਥ ਸੰਤ ਪਿਆਰ ਕੀਆ। ਤਬ ਉਸੀ ਪੁਤ੍ਰ ਕੇ ਵਿਚਦੋਂ ਪਰਮੇਸਰ ਸੰਤ ਕਉ ਉਪਦੇਸ ਕੀਆ। ਜਬ ਸੰਤ ਪੂਤ ਸਾਥ ਪਿਆਰ ਕੀਆ, ਤਬ ਪੂਤ ਕਹਿਆ ਹੇ ਪਿਤਾ! ਇਸ ਬਾਤ ਕਾ ਮੋਕਉ ਬਡਾ ਅਸਚਰਜ ਦਿਸ ਆਇਆ ਹੈ। ਤਬ ਸੰਤ ਕਹਿਆ

ਹੇ ਪੁਤ੍ਰ! ਤੇਰੇ ਕਉ ਕਿਆ ਅਸਚਰਜ ਦਿਸ ਆਇਆ ਹੈ। ਫਿਰ ਪੁਤ੍ਰ ਕਹਿਆ ਹੇ ਪਿਤਾ! ਮਨ ਤੇਰਾ ਏਕ ਹੈ ਕਿ ਦੋਇ ਹੈਂ ? ਤਬ ਸੰਤ ਕਹਿਆ ਹੇ ਪੁਤ੍ਰ! ਮਨ ਮੇਰਾ ਤਉ ਏਕ ਹੈ। ਫਿਰ ਪੁਤ੍ਰ ਕਹਿਆ ਹੇ ਪਿਤਾ! ਜਉ ਮਨ ਤੇਰਾ ਏਕ ਹੈ ਤਉ ਏਕ ਮਨ ਮਹਿ ਦੋਇ ਪਿਆਰ ਕੈਸੇ ਸਮਾਵਤੇ ਹੈਂ। ਨਾਲੇ ਕਹਿਤਾ ਹੈਂ, ਮੇਰੀ ਪਰਮੇਸਰ ਸਾਥਿ ਪ੍ਰੀਤਿ ਹੈ ਅਤੇ ਨਾਲੇ ਮੇਰੇ ਸਾਥਿ ਪ੍ਰੀਤਿ ਕਰਤਾ ਹੈ। ਦੋਇ ਪ੍ਰੀਤਿ ਏਕ ਮਨ ਮੈਂ ਕੈਸੇ ਸਮਾਵਤੀ ਹੈਂ ਤਾਂਤੇ ਤੂੰ ਵੀਚਾਰ ਕਰ ਦੇਖ। ਤਬ ਉਸ ਸੰਤ ਅਪਨੇ ਹਿਰਦੇ ਮਹਿ ਇਉਂ ਜਾਨਿਆ, ਜੋ ਇਸ ਬਾਲਕੇ ਵਿਚਦੋਂ ਮੋਕਉ ਪਰਮੇਸਰ ਉਪਦੇਸ਼ ਕੀਆ ਹੈ। ਇਹ ਬਚਨ ਕਹਿਣਾ ਇਸ ਬਾਲਕੇ ਕਾ ਧਰਮ ਨਾ ਥਾ। ਤਾਂਤੇ ਉਹ ਸੰਤ ਜਬ ਲਗ ਜਗਤ ਮਹਿ ਜੀਵਿਆ ਤਬ ਪਰਮੇਸਰ ਬਿਨਾ ਕਿਸੀ ਸਾਥ ਮੋਹ ਨ ਕੀਆ।੪।

ਬਹੁੜ ਸ਼ਿਵ ਤੱਤ ਕਾ ਰੂਪ ਸਾਧਹੁੰ ਇਹ ਬੋਲਿਆ, ਅਪਨੇ ਆਪ ਕਉ ਜੋਤਿ ਪਰਮੇਸਰ ਕੀ ਮਾਨੇ। ਅਰ ਪੰਚ ਤਤ ਕਾ ਤਨ ਪਹਿਚਾਨੇ। ਏਤੇ ਮਾਨ ਬਿਨ ਜੋ ਔਰ ਮਾਨ ਹੈ ਸੋ ਅਹੰਕਾਰ ਹੈ ਅਰ ਅਣਹੋਤੀ ਮਾਨ ਹੈ। ਤਾਂਤੇ ਅਣਹੋਤੇ ਮਾਨ ਕਉ ਤਿਆਗ ਛੋਡਣਾ ਪਰਵਾਨ ਹੈ। ਨਾਮ ਰੂਪ ਬਰਨ ਜਾਤ ਦੇਹਾਦਿਕਹੁੰ ਕੀ ਸਭ ਅਣਹੋਤੀ ਮਾਨ ਹੈ। ਇਸਤੇ ਆਪ ਕਉ ਨਿਆਰਾ ਕਰਨਾ ਜੋਗ ਹੈ। ਤਬ ਹੀ ਪਰਮੇਸਰ ਜੋਗ ਹੋਇਗਾ। ਇਸ ਅਣਹੋਤੀ ਮਾਨ ਜਥਾਰਥ ਸਿਉ ਪਟਲ ਡਾਰਿਆ ਹੈ। ਜਬ ਅਣਹੋਤੀ ਮਾਨ ਬਿਲਾਇ ਜਾਇਗੀ, ਤਬ ਹੀ ਜਥਾਰਥ ਪ੍ਰਗਟੇਗਾ। ਜੈਸੇ ਤੂੜੀ ਤੇ ਅਨਾਜ ਕਉ ਭਿੰਨ ਕਰੀਤਾ ਹੈ। ਤਬਹੀ ਅਨਾਜ ਦਰਸਨ ਦੇਤਾ ਹੈ। ਭਿੰਨ ਕੀਏ ਬਿਨਾ ਅਨਾਜ ਨਹੀਂ ਪ੍ਰਗਟਤਾ। ਤੈਸੇ ਮਿਥਯਾ ਮਾਨ ਤੇ ਰਹਿਤ ਸ਼ਿਵ ਤੱਤ ਪ੍ਰਗਟੇਗਾ। ਉਹੀ ਸ਼ਿਵ ਤੱਤ, ਉਹੀ ਪਰਮੇਸਰ। ਭਿੰਨ ਭੇਦ ਚਲਤਾ ਰਹਿਆ।੫।

**ਦੋਹਰਾ।**
**ਦਾਦੂ ਨਖ ਸਿਖ ਸਿਉ ਬਸੈ ਰੋਮ ਰੋਮ ਤਨ ਮਾਂਹਿ।**
**ਹਉਂ ਨਾਹੀ ਹਉਂ ਨਾਹਿ ਰੇ, ਹਉਂ ਨਾਹੀ ਹਉਂ ਨਾਹਿ।**

# 79

ਅਉਰ ਬਚਨ ਇਹੁ ਹੈ, ਇਹ ਜੀਉ ਮਹਾਂ ਤੁਛ ਰੂਪ ਹੈ। ਐਸਾ ਤੁਛ ਹੈ, ਜੋ ਤ੍ਰਿਣ ਅਰ ਵਾਲ ਤੇ ਭੀ ਤੁਛ ਹੈ। ਕਾਹੇ ਤੇ ਜੋ ਤ੍ਰਿਣ ਅਰ ਵਾਲ ਜੋ ਕਾਂਪਤਾ ਹੈ ਸੋ ਪਵਨ ਕੇ ਸਪਰਸ਼ ਕਰ ਕਾਂਪਤਾ ਹੈ। ਪਉਨ ਕੀ ਸਪਰਸ਼ ਬਿਨਾ ਨਹੀਂ ਕਾਂਪਤਾ। ਅਰ ਜੀਉ ਦੂਰ ਤੇ ਬਚਨ ਕੁਬਚਨ ਸੁਨਕਰ ਕਾਂਪਤਾ ਹੈ। ਜੈਸਾ ਜੈਸਾ ਬਚਨ ਕਿਸੀ ਕੇ ਮੁਖ ਤੇ ਸੁਨਤਾ ਹੈ, ਤੈਸੀ ਤੈਸੀ ਮਾਨ ਅਪਨੇ ਹਿਰਦੇ ਮਹਿ ਮਾਨ ਲੇਤਾ ਹੈ। ਜਬ ਕੋਈ ਮਾਨ ਦੇਤਾ ਹੈ, ਤਬ ਅਭਮਾਨ ਕਰਤਾ ਹੈ। ਬਹੁੜ ਇਉਂ ਹਿਰਦੇ ਮਹਿ ਮਾਨ ਲੇਤਾ ਹੈ, ਜੋ ਮੋਕਉ ਜਿਉਂ ਕਾ ਤਿਉਂ ਇਸਹੀ ਨੇ ਪਛਾਨਿਆ ਹੈ। ਅਵਰ ਜੋ ਮੋਕਉ ਮਾਨ ਨਹੀਂ ਦੇਤੇ, ਸੋ ਮੇਰੀ ਦਸ਼ਾ ਕੇ ਭੇਦੀ ਨਾਹੀ। ਸੋ ਐਸੇ ਸੰਕਲਪ ਕਰਣੇ ਭੀ ਅਹੰਕਾਰ ਰੂਪ ਹੈ, ਅਰ ਭੂਲ ਰੂਪ ਹੈ। ਇਸੀ ਨਮਿਤ ਜੀਵ ਕੀ ਦਸ਼ਾ ਮਹਾ ਤੁੱਛ ਰੂਪ ਹੈ।

# 80

ਅਉਰ ਬਚਨ ਇਹੁ ਹੈ, ਸੰਤਹੁੰ ਕੀ ਦਸ਼ਾ ਸੁਮੇਰ ਵਤ ਮਹਾਂ ਅਚਲ ਅਡੋਲ ਹੈ। ਅਰ ਸਮੁੰਦ੍ਰ ਵਤ ਪਰਮ ਗੰਭੀਰ ਹੈ। ਜਉ ਕਰ ਉਨ ਕਉ ਬ੍ਰਿਛ ਅਰ ਪਹਾੜ ਮੁਖ ਤੇ ਬੋਲ ਕਰ ਕਹੈਂ। ਜੋ ਤੇਰੇ ਜੈਸਾ ਸੰਤ ਆਗੇ ਜਗਤ ਮਹਿ ਕੋਈ ਨਹੀਂ ਹੂਆ, ਤੂੰ ਸਭ ਸਿਉਂ ਸ੍ਰੇਸਟਿ ਹੈ, ਤਬ ਭੀ ਸੰਤਹੁ ਕਾ ਨਿਸਚਾ ਨੈਕੁ[1] ਡੁਲਾਇਮਾਨ ਨ ਹੋਵੈ। ਜੈਸਾ ਉਨਹੁ ਆਪ ਕਉ ਸਮਝਿਆ ਹੂਆ ਹੈ, ਤੈਸਾ ਹੀ ਸਮਝਿਆ ਹੂਆ ਹੈ। ਨਾ ਬ੍ਰਿਛਹੁ ਕੇ ਅਰ ਪਹਾੜਹੁੰ ਕੇ ਕਹਨੇ ਕਰ ਆਪ ਕਉ ਊਚਾ ਮਾਨਤਾ ਹੈ, ਨ ਊਨ[2] ਮਾਨਤਾ ਹੈ। ਜੋ ਬ੍ਰਿਛਹੁ ਪਹਾੜਹੁੰ ਕਾ ਕਹਿਆ ਹਿਰਦੇ ਮਹਿ ਨ ਲਿਆਵੈ। ਤਬ ਅਵਰ ਮਾਨੁਖਹੁੰ ਕੇ ਮਾਨ ਦੀਏ ਕਬ ਫੂਲਤੇ ਹੈਂ। ਅਰ ਅਉਰ ਇਤਰਹੁੰ ਜੀਵਹੁ ਕੀ ਮਾਨ ਕਉ ਤਉ ਸੰਤ ਭੂਤਹੁੰ ਕੇ ਦੀਵੇ ਕੀ ਨਿਆਈਂ ਮਾਨਤੇ ਹੈਂ। ਸੋ ਭੂਤਹੁ ਕਾ ਦੀਵਾ ਸਿਹਰ[3] ਕਾ ਹੋਤਾ ਹੈ। ਕਬਹੂ ਦੇਖਤੇ ਹੀ ਦੇਖਤੇ ਜਾਗ ਉਠਤਾ ਹੈ, ਕਬਹੂੰ ਦੇਖਤੇ ਹੀ ਦੇਖਤੇ ਬੁਝਿ ਜਾਤਾ ਹੈ। ਇਸ ਕਰ ਸੰਤ ਜਗਤ ਕੀ ਮਾਨ ਕਾ ਕਛੁ ਕਦਰ ਨਹੀਂ ਗਨਤੇ। ਅਪਨੇ ਆਤਮ-ਅਨੰਦ ਕਰਕੈ ਅਨੰਦੀ ਰਹਤੇ ਹੈਂ। ਜਗਤ ਕੇ ਮਾਨ ਅਰ ਅਪਮਾਨ ਸਮਾਨ ਜਾਨਤੇ ਹੈ। ਇਸੀ ਸੰਤਹੁ ਕੀ ਦਸ਼ਾ ਊਪਰ ਇਕ ਕਵਿੱਤ ਹੈ:

**ਦੇਖੇ ਸਭ ਤੋਲਿ ਇਸ ਗਿਆਨ ਕੇ ਤੁਲਾ ਧਰਿ,**
**ਗਉਰੋ ਤੇ ਗੰਭੀਰ ਅਤਿ ਸਾਧੂ ਸੁਖਕਾਰੀ ਹੈ।**
**ਗਉਰੋ ਮੰਦ੍ਰਾਚਲ ਤਦਪਿ ਪਕੜ ਕੈ ਭ੍ਰਮਾਇਓ,**
**ਦਧਿ ਸਾਗਰ ਸਮੁੰਦ ਤਾਕੀ ਅੰਬਰੀ ਕਰ ਡਾਰੀ ਹੈ।**
**ਧਰਨਿ ਗਗਨ ਮੰਡਲ ਡੋਲੇ ਇਕ ਅਵਸਰਿ ਲਗਿ,**
**ਸਾਧੂ ਤੌ ਅਡੋਲ ਅਤਿ ਇਸਥਿਤ ਹੀ ਭਾਰੀ ਹੈ।**
**ਜੋਗੀ ਜੰਗਮ ਸਭ ਅਹੰਕ੍ਰਿਤ ਕਰ ਦਾਧੇ ਭਏ,**
**ਜਨ ਕੀ ਬਨਵਾਰੀ ਗਤਿ ਸਭ ਹੂੰ ਤੇ ਨਿਆਰੀ ਹੈ।**

# 81

ਅਉਰ ਬਚਨ ਇਹੁ ਹੈ, ਕਿਸੀ ਸਾਧ ਅਪਣੇ ਵਿਵਾਹ ਕੀ ਪਰੀਛਿਆ ਪਾਈ। ਉਸ ਕਉ ਵਿਵਾਹ ਕੀ ਪਰੀਛਿਆ ਆਈ। ਤਬ ਉਹ ਵਿਵਾਹਿਆ। ਜਬ ਵਿਵਾਹ ਕਰਕੈ ਅਪਨੇ ਗੁਰਹੁੰ ਪਾਸਿ ਆਇਆ, ਤਬ ਉਸ ਕਉ ਗੁਰਹੁੰ ਕਹਿਆ, ਜੋ ਵਿਵਾਹ ਤਉ ਕੋਟ ਜਨਮ ਜੂਨੀ ਕਾ ਖਾਨ ਥਾ। ਐਸੀ ਦੁਖ ਕੀ ਪੋਟ ਤੈਂ ਕਾਹੇ ਕਉ ਅਪਨੇ ਸੀਸ ਊਪਰ ਉਠਾਈ ? ਤਬ ਉਸ ਕਹਿਆ ਜੋ ਜੀ ਮੈਂ ਪਰੀਛਿਆ ਗੁਰੂ ਬਾਬੇ ਕੀ ਪਾਈ ਥੀ। ਮੋਕੋ ਪਰੀਛਿਆ ਆਈ। ਇਸ ਨਮਿਤ ਮੈ ਵਿਵਾਹਿਆ ਹੌਂ। ਤਬ ਉਸ

1. ਥੋੜਾ ਜੇਹਾ; 2. ਘੱਟ; 3. ਜਾਦੂ।

ਕਉ ਫੇਰ ਗੁਰੂ ਕਹਿਆ, ਜੋ ਜਬ ਤੂੰ ਪਰੀਛਿਆ ਗੁਰੂ ਬਾਬੇ ਕੀ ਨ ਪਾਇ ਵਿਵਾਹ ਕਰਤਾ। ਤਬ ਭੀ ਤੂ ਕਬਹੂ ਇਸ ਦੁਖ ਤੇ ਮੁਕਤਿ ਹੋਇ ਰਹਤਾ। ਅਤੇ ਅਬ ਤੇਰੇ ਮੁਕਤਿ ਹੋਵਣ ਕਾ ਭਰੋਸਾ ਚੂਕਾ। ਕਾਹੇ ਤੇ ਜਬ ਸੰਤਹੁ ਕੀ ਸੰਗਤਿ ਕਰਕੈ ਕਛੁ ਵੈਰਾਗ ਤੇਰੇ ਹਿਰਦੇ ਮੈ ਆਵੈਗਾ, ਤਬ ਮਨ ਤੇ ਕਉ ਕਹੈਗਾ ਜੋ ਤੂੰ ਤੋ ਗੁਰੂ ਕੀ ਪਰੀਛਿਆ ਕਰਕੈ ਵਿਵਾਹਿਆ ਹੈਂ, ਤੂੰ ਕਿਉਂ ਤਿਆਗ ਕਰਤਾ ਹੈਂ। ਜਬ ਤੇਹੇ ਹਿਰਦੇ ਰੂਪੀ ਚਖਮਖ[1] ਤੇ ਵੈਰਾਗ ਰੂਪੀ ਚਿਨਗਾਰੀ ਨਿਕਸੇਗੀ। ਤਬ ਮਨ ਰੂਪੀ ਮੇਘ ਤੇਰੀ ਚਿਨਗਾਰੀ ਬੁਝਾਇ ਦੇਇਗਾ। ਕਹੈਗਾ ਤੂ ਤੋ ਗੁਰੂ ਕੇ ਬਚਨ ਕਰਕੈ ਵਿਵਾਹਿਆ ਹੈਂ। ਤਾਂ ਤੇਰੇ ਕਉ ਨਾ ਸਤਸੰਗ ਪ੍ਵੇਸ਼ ਕਰੇਗਾ ਨਾ ਤੇਰੇ ਕਉ ਜਥਾਰਥ ਬਚਨ ਪ੍ਵੇਸ਼ ਕਰਹਿੰਗੇ। ਇਹ ਤੇਰੇ ਕਉ ਜੋ ਵਿਵਾਹ ਕਾ ਬਚਨ ਆਇਆ ਹੈ, ਸੋ ਮਾਇਆ ਕਾ ਛਲ ਆਇਆ। ਅਰ ਦੂਸਰਾ ਉਤਰ ਇਹੁ ਹੈ, ਜਬ ਕੋਈ ਬਿਖ ਕਾ ਪਾਤ੍ਰ ਭੀ ਆਗੈ ਧਰੈ, ਅਰ ਅੰਮ੍ਰਿਤ ਕਾ ਪਾਤ੍ਰ ਭੀ ਆਗੈ ਧਰੈ। ਅਤੇ ਕਹੇ ਜੁ ਤੂੰ ਏਕ ਪਾਤ੍ਰ ਚੁਣ ਲੇਇ। ਤਬ ਉਹਾਂ ਪਰੀਛਿਆ ਪਾਵਣੀ ਅਜੋਗ ਹੈ। ਅੰਮ੍ਰਿਤ ਕਾ ਪਾਤ੍ਰ ਚਾਇ ਲੇਵਣਾ ਪਰਵਾਨ ਹੈ। ਊਹਾਂ ਤੋਂ ਪ੍ਤੱਖ ਪੜਾ ਦੀਸਤਾ ਹੈ ਜੋ ਬਿਖ ਮਾਰਣੇ ਵਾਲੀ ਹੈ ਅਰ ਅੰਮ੍ਰਿਤ ਅਮਰ ਕਰਣੇ ਵਾਲਾ ਹੈ। ਤਾਂਤੇ ਅੰਮ੍ਰਿਤ ਚਾਇ ਲੇਣਾ ਪਰਵਾਨ ਹੈ। ਅਰ ਜਬ ਦੋਨੋ ਅੰਮ੍ਰਿਤ ਕੇ ਪਾਤ੍ਰ ਆਗੇ ਧਰੇ। ਅਤੇ ਕਹੇ ਜੁ ਤੂ ਏਕ ਚੁਣ ਲੇਇ। ਤਬ ਊਹਾਂ ਪਰੀਛਿਆ ਪਾਵਣੀ ਪਰਵਾਨ ਹੈ। ਤਾਂਤੇ ਤੈਂ ਭੂਲਿਕਰ ਪਰੀਛਿਆ ਪਾਈ ਹੈ। ਅਰ ਭੂਲ ਕਰਿ ਵਿਵਾਹਿਆ ਹੈ।

## 82

ਅਉਰ ਬਚਨ ਇਹੁ ਹੈ, ਜਿਨ ਪੁਰਖਹੂੰ ਦਾਸਾ-ਭਾਉ ਅੰਗੀਕਾਰ ਕੀਆ ਹੈ। ਤਿਨ ਪੁਰਖਹੁ ਪਰਮੇਸਰ ਕੀ ਸਹਾਇਤਾ ਕਾ ਅੰਗੀਕਾਰ ਕੀਆ ਹੈ। ਅਰ ਜਿਨ ਪੁਰਖਹੂੰ ਅਭਿਮਾਨ ਕਾ ਅੰਗੀਕਾਰ ਕੀਆ ਹੈ, ਤਿਨ ਪੁਰਖਹੂੰ ਪਰਮੇਸਰ ਸਾਥ ਬੈਰ ਕਾ ਅੰਗੀਕਾਰ ਕੀਆ ਹੈ। ਕਾਹੇ ਤੇ ਜੋ ਪਰਮੇਸਰ ਆਦਿ ਜੁਗਾਦਿ ਦਾਸਾਂ ਉਪਰਿ ਸਹਾਇਤਾ ਕਰਤਾ ਆਇਆ ਹੈ ਅਰ ਅਭਿਮਾਨੀਆਂ ਕਾ ਖਉ[2] ਕਰਤਾ ਆਇਆ ਹੈ।

## 83

ਅਉਰ ਬਚਨ ਇਹੁ ਹੈ, ਸਧਨੇ ਸੰਤ ਕੀ ਕਥਾ ਚਲੀ। ਸਧਨਾ ਸੰਤ ਬਰਨ ਕਾ ਕਸਾਬ[3] ਥਾ। ਏਕ ਬੱਕਰਾ ਨਿਤਪ੍ਰਤਿ ਮਾਰਦਾ ਸੀ, ਤਿਸਕਾ ਸਾਲਣਾ ਬੇਚਦਾ ਸੀ। ਜਬ ਉਸ ਕੇ ਉਧਰਣ ਕਾ ਸਮਾਂ ਆਇਆ, ਤਬ ਪਰਮੇਸਰ ਉਸ ਕਉ ਇਹ ਚਲਿਤ੍ਰ ਦਿਖਾਇਆ। ਉਸ ਨਗਰ ਕਾ ਰਾਜਾ ਥਾ, ਤਿਸਕੀ ਰਾਣੀ ਅਰਧਾਨਵੰਤ[4]

1. ਚਮਕ ਪੱਥਰ; 2. ਨਾਸ਼; 3. ਕਸਾਈ; 4. ਗਰਭਵਤੀ।

ਥੀ। ਰਾਤ ਕੋ ਕਿਸੀ ਸਮੇਂ ਉਸਕਾ ਚਿਤ ਸਾਲਣੇ ਪਰ ਚਲਿਆ। ਤਬ ਰਾਜੇ ਸਧਨੇ ਕੀ ਓਰ ਕੋਤਵਾਲ ਭੇਜਯਾ। ਜੋ ਇਸੀ ਸਮੇਂ ਸੇਰ ਸਾਲਣਾ ਪੈਦਾ ਕਰੇ। ਤਬ ਸਧਨੇ ਕੇ ਘਰ ਇਕ ਬੱਕਰਾ ਖੜੋਤਾ ਸੀ ਅਰ ਦਿਨੇ ਇਕਾਦਸੀ ਥੀ। ਸਧਨੇ ਇਹ ਬਿਚਾਰ ਕੀਆ ਜੋ ਦਿਨ ਹੈ ਇਕਾਦਸੀ, ਸਾਲਣਾ ਕਿਸੀ ਨਾਹੀ ਲੇਵਣਾ। ਤਾਂਤੇ ਬੱਕਰੇ ਕੇ ਪਤਾਲੂ ਵਢਿ ਦੇਵਉਂ। ਜਬ ਛੁਰੀ ਲੇਕਰ ਨਿਕਟਿ ਆਇਆ, ਪਤਾਲੂਆਂ ਕੌ ਹਾਥ ਡਾਰੇ ਤਬ ਬੱਕਰਾ ਟਹਿ ਟਹਿ ਹੱਸਿਆ। ਹੱਸ ਕਰਿ ਬੱਕਰੇ ਇਹ ਬਚਨ ਕਹੇ ਜੁ ਹੇ ਸਧਨਾ! ਤੇਰਾ ਤੇ ਮੇਰਾ ਲੇਖਾ ਗਲ ਵੱਢਣੇ ਕਾ ਚਲਿਆ ਆਇਆ ਹੈ। ਇਕੋਤਰ ਸੌ ਬੇਰ ਮੈਂ ਬੱਕਰਾ ਹੂਆ ਹੌਂ, ਅਰ ਤੂੰ ਕਸਾਬ ਹੋਆ ਹੈਂ। ਅਰ ਇਕੋਤਰ ਸੌ ਬੇਰ ਮੈਂ ਕਸਾਬ ਹੋਆ ਹੌ ਅਰ ਤੂੰ ਬੱਕਰਾ ਹੋਆ ਹੈਂ। ਤੇਰਾ ਤੇ ਮੇਰਾ ਲੇਖਾ ਗਲ ਵੱਢਣੇ ਕਾ ਚਲਿਆ ਆਇਆ ਹੈ। ਤੂੰ ਏਹ ਨਇਆ ਵੈਰ ਨਾ ਵਿਹਾਜ। ਇਤਕਰ ਹਉ ਭੀ ਦੁਖੀ ਹੋਵਉਂਗਾ ਅਰ ਤੂੰ ਭੀ ਦੁਖ ਪਾਵਹਿੰਗਾ।

ਤਬ ਬੱਕਰੇ ਕੇ ਬਚਨ ਸੁਣਨ ਸਾਥ ਸਧਨੇ ਕੇ ਮਨ ਮਹਿ ਭਉ ਉਤਪਤਿ ਭਇਆ। ਭਉ ਉਸਕੌ ਇਸ ਨਮਿਤ ਉਤਪਤਿ ਭਇਆ, ਜੋ ਬੱਕਰੇ ਕੇ ਵਿਚਦੋ ਉਸਕੋ ਪਰਮੇਸਰ ਉਪਦੇਸ ਕੀਆ। ਛੁਰੀ ਸੁਟਿ ਪਾਈ। ਹਿੰਸ ਤੇ ਅਹਿੰਸਤ ਹੂਆ। ਫੇਰ ਇਹ ਕਿਰਤ ਛੋਡ ਕਰਿ ਸੰਤਹੁ ਪਾਸਿ ਜਾਇ ਖੜਾ ਹੋਆ। ਸੰਤਹੁ ਸਿਉ ਪਾਪਹੁੰ ਕਾ ਪੁਨਹ ਚਰਨ[1] ਪੁਛਿਆ। ਤਬ ਸੰਤਹੁ ਤਿਸ ਕਉ ਇਹ ਪੁਨਹਚਰਨ ਕਹਿ ਦੀਆ। ਜੋ ਜੈਸੇ ਤੈਂ ਜੀਵਹੁੰ ਕਉ ਦੁਖ ਦੀਆ ਥਾ, ਤੈਸੇ ਤੂੰ ਅਬ ਸੁਖ ਦੇਹਿ। ਜੋ ਨਗਰ ਮਹਿ ਅੰਧਲਾ ਹੋਇ, ਰੁਹਲਾ, ਪਿੰਗਲਾ ਹੋਇ, ਕੋਹੜੀ ਹੋਇ ਅਥਵਾ ਬੂਢਾ ਰੋਗੀ ਹੋਇ, ਤਿਸ ਕਉ ਆਦਰ ਸੰਜੁਗਤਿ ਘਰ ਮਹਿ ਲਿਆਇ ਕਰ ਡੇਰਾ ਦੇਹੁ। ਅਰ ਉਨਕੀ ਭਲੀ ਪ੍ਰਕਾਰ ਸੇਵਾ ਟਹਿਲ ਕਰਕੈ ਪ੍ਰਸੰਨਤਾ ਲੇਹੁ। ਤੇਰਾ ਹਿੰਸਾ ਕਾ ਪਾਪ ਖਿਮਾ ਹੋ ਜਾਵੈਗਾ। ਤਬ ਸਧਨੇ ਭਲੀ ਪ੍ਰਕਾਰ ਸੰਤਹੁੰ ਕੀ ਆਗਿਆ ਮਾਨੀ। ਜੋ ਕਿਸੀ ਅਸਥਾਨ ਦੁਖੀਆ ਜੀਵ ਦੇਖੇ, ਪਸੂ ਪੰਖੀ ਮਾਨੁਖ ਥੀਂ ਆਦਿ ਲੇਕਰ ਸਭਨਾਂ ਕੀ ਘਰ ਮਹਿ ਆਨ ਕਰ ਟਹਲ ਕਰੇ ਅਰ ਔਖਧਿ ਕਰੇ ਅਰ ਅੰਮ੍ਰਿਤ ਭੋਜਨ ਭੁੰਚਾਵੈ। ਸਰਬ ਪ੍ਰਕਾਰ ਉਨ ਕੀ ਪ੍ਰਸੰਨਤਾ ਲੇਵੈ। ਬਹੁੜ ਉਨਕੀ ਅਸੀਸਾਂ ਲੇਵੈ। ਇਸੀ ਨਮਿਤ ਪਰਮੇਸਰ ਸਧਨੇ ਸੰਤ ਕੇ ਸਭ ਅਉਗਣ ਖਿਮਾ ਕੀਨੇ। ਅਰ ਐਸਾ ਪਦ ਸਧਨੇ ਕਉ ਬਖਸਿਆ, ਜੋ ਸਭ ਰਿਧੀ ਸਿਧੀ ਸਧਨੇ ਆਗੈ ਹਾਥ ਜੋੜ ਖੜੀਆਂ ਆਇ ਹੋਈਆਂ। ਇਸ ਜੁਗਤਿ ਕਰ ਪਰਮੇਸਰ ਸਧਨੇ ਕਉ ਵੀ ਭਲਾ ਸਾਚਾ ਸੰਤ ਕੀਆ।

## 84

ਅਉਰ ਬਚਨ ਇਹੁ ਹੈ, ਕੋਈ ਸਾਧ ਐਸੀ ਅਰਦਾਸਿ ਪਰਮੇਸਰ ਆਗੇ ਕਰਤਾ ਥਾ, ਜੁ ਹੇ ਪੂਰਨ ਪਰਮੇਸਰ! ਜਬ ਤੈਂ ਮੇਰਾ ਜੀਉ ਸਿਰਜਿਆ ਥਾ, ਤਬ ਭੀ ਮੈਂ ਤੇਰੇ

1. ਪ੍ਰਾਸਚਿਤ।

ਪਾਸਿ ਨਾ ਥਾ। ਜਬ ਤੈਂ ਮੇਰਾ ਲੇਖ ਲਿਖਿਆ ਥਾ ਭਲਾ ਅਥਵਾ ਬੁਰਾ, ਤਬ ਭੀ ਮੈਂ ਤੇਰੇ ਪਾਸ ਨਾ ਥਾ। ਫਿਰ ਜਹਾਂ ਜਨਮ ਦੀਆ ਭਾਣਾ ਤਹਾਂ ਦੀਆ। ਤਬ ਭੀ ਮੈਂ ਤੇਰੇ ਪਾਸ ਨਾ ਥਾ। ਸੋ ਜਬ ਮੈਂ ਜਗਤ ਵਿਖੇ ਆਇ ਪ੍ਰਗਟਿਆ ਹੌਂ। ਤਬ ਲਗ ਹੌਂ ਦੇਖਣਾ ਅਪਣੇ ਭਲੇ ਬੁਰੇ ਕਰਮ। ਸੋ ਇਹ ਭਲੇ ਬੁਰੇ ਕਰਮ ਮੇਰੇ ਨਹੀਂ, ਤੇਰੇ ਹੀ ਸਿਰਜੇ ਹੋਏ ਹੈਨ। ਲੇਖ ਤੇਰੇ ਅਨੁਸਾਰ ਮੇਰੇ ਪਾਸਹੁੰ ਹੋਤੇ ਹੈ। ਅਰ ਮਨ ਮੇਰਾ ਮੂਰਖ ਅਪਨੇ ਵਿਖੇ ਭਲੇ ਬੁਰੇ ਕਰਮ ਮਾਨ ਰਹਿਆ ਹੈ। ਤਾਂਤੇ ਐਸੀ ਕ੍ਰਿਪਾ ਕਰੀਐ ਜੋ ਇਨ ਕਰਮਹੁ ਬੀਚ ਹੁਣ ਭੀ ਮੁਝੇ ਨ ਲਿਆਈਓ। ਤੂੰ ਜਾਣ ਅਤੇ ਭਲੇ ਬੁਰੇ ਕਰਮ ਜਾਣ। ਇਹ ਬਾਤ ਜਥਾਰਥ ਕੀ ਦ੍ਰਿੜਤਾ ਦੀਜੀਐ। ਜਬ ਮੈਂ ਭਲੇ ਬੁਰੇ ਕਰਮ ਅਪਨੇ ਵਿਖੇ ਨ ਮਾਨਉਂਗਾ, ਤਬ ਹੀ ਮੇਰੀ ਮੁਕਤਿ ਹੋਇਗੀ।

## 85

ਅਉਰ ਬਚਨ ਇਹੁ ਹੈ, ਇਹ ਛਿਅ ਬਾਤਾਂ ਜਗਿਆਸੀ ਕਉ ਉਪਦੇਸ ਕੀਆਂ ਅਪਨੇ ਹਿਰਦੇ ਮਹਿ ਰਾਖਣੀਆਂ ਪਰਵਾਨ ਹੈਂ। ਏਕ ਮਨ ਅਪਨੇ ਕਉ ਤਸਕਰ[1] ਜਾਣੇ। ਜੀਵ ਕੀ ਜੋ ਦੈਵੀ ਸੰਪਤਿ ਹੈ ਤਿਸ ਕਉ ਚੁਰਾਇਆ ਲੋੜਤਾ ਹੈ। ਦੂਜਾ ਮ੍ਰਿਤੁ ਕਉ ਬਿਸਾਰੈ ਨਾਹੀ। ਜਬ ਇਉਂ ਜਾਨੈਗਾ ਜੋ ਮੈਂ ਈਹਾਂ ਸਿਉਂ ਕੂਚ ਕਰਨਾ ਹੈ, ਤਬ ਕਛੁ ਮਾਰਗ ਕਾ ਤੋਸਾ ਭੀ ਬਨਾਵੈਗਾ। ਤੀਸਰਾ ਇਹ ਜੋ ਕਰਮ ਪਰਮੇਸਰ ਭਾਵਹਿ ਉਹੀ ਕਰਮ ਕਰੇ। ਜਬ ਪਰਮੇਸਰ ਕਉ ਭਾਂਵਦੇ ਕਰਮ ਕਰੈਗਾ, ਤਬ ਹੀ ਕੋਊ ਸੁਭਨੀਕ ਗਤਿ ਪਾਵੈਗਾ, ਨਾਹੀ ਤਉ ਸੰਸਾਰ ਕੇ ਕਲੇਸ਼ਹੁ ਮੈਂ ਭ੍ਰਮਤਾ ਫਿਰੈਗਾ। ਚਉਥਾ ਅੰਤਰਜਾਮੀ ਕਉ ਹਾਜ਼ਰ ਜਾਣੇ ਜਬ ਅੰਤਰਜਾਮੀ ਕਉ ਹਾਜ਼ਰ ਜਾਣੈਗਾ ਤਬ ਹੀ ਪਾਪ ਕਰਮਹੁੰ ਤੇ ਰਹਤ ਹੋਵੈਗਾ। ਪਾਂਚਵਾ, ਦ੍ਰਿਸ਼ਟ ਪਦਾਰਥਹੁੰ ਸਾਥ ਮੋਹ ਨ ਕਰੇ। ਜਬ ਦ੍ਰਿਸ਼ਟ ਪਦਾਰਥਹੁੰ ਸਾਥਿ ਮੋਹ ਨ ਕਰੈਗਾ, ਤਬ ਨਿਰੰਕਾਰ ਕੋ ਨਿਰੰਕਾਰ ਹੋਇ ਮਿਲੈਗਾ। ਜੈਸੇ ਕਹਿਆ ਹੈ ਗੁਰੂ ਨਾਨਕ ਜੀ, 'ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ।' ਛਿਵਾਂ ਸੁਖਾਂ ਥੀਂ ਦੁਖ ਭਲੇ ਜਾਣੇ। ਜਬ ਸੁਖਾਂ ਥੀਂ ਦੁਖ ਭਲੇ ਜਾਣੇਗਾ ਤਬ ਜਗਤ ਕੀ ਸਮਿਗ੍ਰੀ ਕਾ ਸੋਗ ਹਰਖ ਤਿਆਗੈਗਾ। ਇਹ ਛਿਅ ਬਾਤਾਂ ਜਗਿਆਸੀ ਕਉ ਹਿਰਦੇ ਮਹਿ ਰਾਖਣੀਆਂ ਪਰਵਾਨ ਹੈਂ।

## 86

ਅਉਰ ਬਚਨ ਇਹੁ ਹੈ, ਏਕ ਕਰਮ ਮਿਥਿਆ ਚੇਸ਼ਟਾ ਹੈ। ਮਿਥਿਆ ਚੇਸ਼ਟਾ ਕਾ ਅਰਥ ਇਹ ਹੈ, ਜੈਸੇ ਕੋਊ ਤੁਹ[2] ਮੂਸਲੇ ਸਾਥ ਛੜੇ, ਤਬ ਉਸਕੋ ਕਛੁ ਅਨਾਜ ਨਾ ਪ੍ਰਾਪਤ ਹੋਇਗਾ। ਦੂਜਾ ਦ੍ਰਿਸ਼ਟਾਂਤ ਇਹੁ ਹੈ, ਜੈਸੇ ਕੋਊ ਨੀਰ ਵਿਰੋਲੈ ਤਉ ਮੱਖਣ

1. ਚੋਰ; 2. ਚਾਵਲ ਕਾ ਛਿਲਕਾ।

ਕਛੁ ਨ ਨਿਕਸੇਗਾ। ਤੈਸੇ ਤ੍ਰਿਗੁਣੀ ਕਰਮ ਰਾਜਸੀ, ਤਾਮਸੀ, ਸਾਂਤਕੀ, ਇਹ ਮਿਥਿਆ ਚੇਸ਼ਟਾ ਹੈ। ਤੱਤ ਰੂਪ ਜੋ ਪਰਮਾਤਮਾ ਹੈ, ਸੋ ਇਨਹੁ ਕਰਮਹੁੰ ਕਰਕੈ ਹਿਰਦੈ ਮਹਿ ਨ ਪ੍ਰਗਟੇਗਾ। ਅਰ ਏਕ ਕਰਮ ਅਜਰ ਅਮਰ ਹੈ, ਸੋ ਸੁਧ ਸਾਂਤਕੀ ਅਮਰ ਕਰਮ ਹੈ, ਸਰਬ ਕਾਮਨਾ ਰਹਤ। ਤਿਨ ਕਰਮਹੁੰ ਕਰਕੈ ਪਰਮੇਸਰ ਪਾਈਤਾ ਹੈ।

## 87

ਅਉਰ ਬਚਨ ਇਹੁ ਹੈ, ਜਗਿਆਸੀ ਕਉ ਪਰਮੇਸਰ ਕਾ ਭਉ ਅਰ ਮਨ ਕਾ ਭਉ ਬਹੁਤ ਚਾਹੀਤਾ ਹੈ। ਕਾਹੇਤੇ ਜੋ ਮਨ ਕੀ ਗਤਿ ਖੋਟੀ ਹੈ ਅਰ ਪਰਮੇਸਰ ਕੀ ਗਤਿ ਬੇਪਰਵਾਹ ਹੈ। ਤਾਂਤੇ ਦੋਨੋ ਕਾ ਭਉ ਜਗਿਆਸੀ ਕਉ ਰੱਖਣਾ ਪਰਵਾਨ ਹੈ। ਮਨ ਸਿਉਂ ਐਸਾ ਭਉ ਕਰੇ ਜੁ ਮਨ ਕਉ ਪਾਪ ਕਰਮਾਂ ਤੇ ਵਰਜਤਾ ਰਹੈ। ਅਰ ਪਰਮੇਸਰ ਸਿਉਂ ਐਸਾ ਭਉ ਕਰੈ, ਜੋ ਕਬਹੂੰ ਅਹੰਕਾਰ ਕਾ ਫੁਰਨਾ ਨ ਫੁਰਾਵੈ। ਜਬ ਅਹੰਕਾਰ ਕਾ ਫੁਰਨਾ ਫੁਰਾਵੈਗਾ, ਤਬ ਸਟਿ ਹੀ ਘੱਤੀਏਗਾ। ਕਿਸੀ ਅਵਰ ਸ਼ੁਭ ਲੱਖਣ ਕੀ ਓਰ ਨ ਦੇਖੀਐਗਾ। ਅਹੰਕਾਰ ਕੇ ਫੁਰਨੇ ਕਰਕੈ ਕੋਊ ਪਦ ਨ ਪਾਇ ਸਕੈਗਾ। ਤਾਂਤੇ ਪਰਮੇਸਰ ਕਾ ਭਉ ਬਹੁਤ ਹੀ ਚਾਹੀਤਾ ਹੈ। ਪਰਮੇਸਰ ਕੇ ਭਉ ਸਾਥ ਮਿਲੇ ਕਰਮ ਸਭ ਪਰਵਾਨ ਹੋਤੇ ਹੈਂ। ਜੈਸੇ ਘ੍ਰਿਤ ਸਾਥ ਮਿਲੀ ਮਿਠਾਈ ਸਭ ਸੁਭਨੀਕ ਹੋਤੀ ਹੈ। ਇਸੀ ਨਮਿਤ ਪਰਮੇਸਰ ਕਾ ਭਉ ਬਹੁਤ ਚਾਹੀਤਾ ਹੈ।

## 88

ਅਉਰ ਬਚਨ ਇਹੁ ਹੈ, ਆਗੇ ਸੁਕਦੇਵ ਸੁਆਮੀ ਕੀ ਕਥਾ ਚਲੀ। ਸੁਕਦੇਵ ਸੁਆਮੀ ਬਾਰਹ ਬਰਸ ਮਾਤਾ ਕੇ ਗਰਭ ਬਿਖੇ ਰਹਿਆ ਥਾ। ਜਬ ਗਰਭ ਕੇ ਬਾਹਰ ਆਇਆ, ਤਬ ਡੰਡ ਕਮੰਡਲ ਲੇਕਰ ਬਨ ਕੀ ਓਰ ਮੁਖ ਧਰ ਦੀਆ। ਜੋ ਬਨ ਮਹਿੰ ਜਾਇ ਕਰ ਤਪ ਕਰਉਂ। ਤਬ ਪਾਛੈ ਬਿਆਸ ਜੀ ਜਾਇ ਮਿਲਿਆ। ਬਿਆਸ ਕਹਿਆ ਹੇ ਪੁਤ੍ਰ! ਕਛੁ ਮੇਰੀ ਆਸਾ ਭੀ ਪੂਰਨ ਕਰ ਜਾਹੁ। ਮੇਰੀ ਇਹ ਆਸਾ ਥੀ ਜੋ ਪੁਤ੍ਰ ਸਾਥ ਮਿਲ ਬੈਸਉਂਗਾ। ਪੁਤ੍ਰ ਕਉ ਬਸਤ੍ਰ ਅਰ ਭੂਖਨ ਪਹਿਰਾਵਉਂਗਾ ਬਹੁੜ ਪੁਤ੍ਰ ਕਉ ਵਿਵਾਹਉਂਗਾ। ਪੁਤ੍ਰ ਕੇ ਪੁਤ੍ਰ ਦੇਖ ਕਰ ਪ੍ਰਸੰਨ ਹੋਵੌਂਗਾ। ਮੇਰੀ ਇਹ ਆਸਾ ਪੂਰਨ ਕਰ ਜਾਉ। ਤਬ ਸੁਕਦੇਵ ਸੁਆਮੀ ਕਹਿਆ, ਹੇ ਪਿਤਾ ਜੀ! ਅਬ ਮੋਕਉ ਬਿਖਿਅਹੁੰ ਕੇ ਭੋਗ ਮੀਠੇ ਨਹੀਂ ਲਾਗਤੇ। ਜੋ ਮੋਰੇ ਕੋ ਸੰਸਾਰ ਕੀ ਜੂਨ ਜਨਮ ਕਾ ਤ੍ਰਾਸ ਪਹੁੰਚਿਆ ਹੈ, ਇਤ ਕਰ ਬਿਖਿਅਹੁੰ ਕੇ ਭੋਗ ਮੀਠੇ ਨਹੀਂ ਲਾਗਤੇ। ਮੇਰੇ ਅੰਤਰਿ ਪਰਮੇਸਰ ਐਸਾ ਪ੍ਰਗਾਸ ਕੀਆ ਹੈ ਜੁ ਸਤਰਿ ਸਹਸ੍ਰ ਜੋਨਿ ਕਾ ਮੇਰੇ ਕਉ ਸਿਮਰਨ ਉਤਪਤਿ ਭਇਆ ਹੈ। ਜੂਨੀ ਤਉ ਮੈਂ ਅਪਾਰ ਭੋਗੀਆਂ ਹੈਂ। ਪਰ ਸਤਰਿ ਸਹਸ੍ਰ ਜੋਨਿ ਕਾ ਭਉ ਮੇਰੇ ਕਉ ਸਿਮਰਨਿ ਉਤਪਤਿ ਭਇਆ ਹੈ। ਜੇਤੇ ਦੂਖ ਸੁਖ ਉਨ ਜੂਨੀ

ਮਹਿ ਭੋਗੇ ਹੈਂ, ਬਿਸਥਾਰ ਸਹਿਤ ਸਭ ਹੀ ਮੇਰੇ ਸਿਮਰਨਿ ਮਹਿ ਆਵਤੇ ਹੈਂ। ਸੁ ਉਹ ਅਪਾਰ ਦੁਖ ਭੋਗੇ ਹੈਂ, ਜਿਨ ਕਾ ਕਛੁ ਪਾਰ ਨ ਪਾਈਐ। ਸੋ ਏਤੇ ਜੋ ਦੁਖ ਸੰਕਟ ਭੋਗੇ ਹੈਂ, ਸੋ ਸਭ ਹੀ ਬਿਖਿਅਹੁੰ ਕੀ ਪ੍ਰੀਤ ਕਰਕੈ ਭੋਗੇ ਹੈਂ। ਬਿਖਿਅਹੁ ਕੀ ਪ੍ਰੀਤ ਰੂਪੀ ਜੋ ਬ੍ਰਿਛ ਹੈ। ਤਿਸ ਕੇ ਸਾਥ ਅਪਾਰ ਦੁਖ ਫਲ ਭੋਗੇ ਹੈਂ। ਸੋ ਤੂੰ ਮੋਕਉ ਫੇਰ ਉਹੀ ਬਿਖਿਅਹੁੰ ਕੇ ਭੋਗ ਦ੍ਰਿੜ੍ਹਾਵਤਾ ਹੈਂ। ਕਿਸੀ ਕਾ ਠਗਾਇਆ ਮੈਂ ਨਹੀਂ ਠਗੀਤਾ। ਹੇ ਪਿਤਾ ਜੀ! ਜੋ ਅਪਨੀ ਬੁਧਿ ਸਿਉ ਅਰ ਅਪਨੀਆਂ ਆਂਖਹੁੰ ਸਿਉਂ ਦੇਖਿ ਕਰ ਨਿਸਚਾ ਕੀਆ ਹੈ, ਅਰ ਭਲੀ ਪ੍ਰਕਾਰ ਜਾਨਿਆ ਹੈ। ਜੋ ਪਦਾਰਥ ਬਿਖੈ, ਬਿਖ ਕੇ ਵਤ ਹੈਂ। ਜਿਨ ਬਿਖਿਅਹੁ ਕਉ ਬਿਖ ਵਤ ਜਾਨਿਆ ਹੈ ਸੋ ਬਿਖ ਜਾਨ ਕਰ ਉਹ ਫਿਰ ਕੈਸੇ ਖਾਵਤਾ ਹੈ। ਇਕ ਇਸੀ ਪਰ ਪ੍ਰਸੰਗ ਸੁਨਾਇਆ। ਕਿਸੀ ਨਗਰ ਮੈਂ ਇਕ ਸਰਾਫ ਕਾ ਬੇਟਾ ਥਾ। ਸੋ ਸਰਾਫ ਕਾ ਬੇਟਾ ਮਹਾਂ ਸੁੰਦਰ ਥਾ। ਕਿਸੀ ਸੰਜੋਗ ਪਾਇ ਕਰ ਉਸ ਕਉ ਰਾਜੇ ਕੀ ਰਾਣੀ ਦੇਖ ਲੀਆ। ਤਬ ਰਾਣੀ ਉਸ ਕੇ ਰੂਪ ਪਰ ਮੋਹੀ ਗਈ। ਰਾਣੀ ਕਉ ਉਸ ਕੇ ਰੂਪ ਕੀ ਲਗਨ ਲਗ ਰਹੀ, ਪਰ ਬਹੁਤ ਤੀਖਨ। ਉਹ ਰਾਜੇ ਕੀ ਰਾਣੀ ਅੰਤਹ ਪੁਰ[1] ਮਹਿ ਰਹਤੀ ਥੀ। ਸਊ ਪਟਲ[2] ਉਸਕੇ ਆਗੇ ਧਰਿਆ ਹੂਆ ਥਾ। ਉਹ ਸਰਾਫ ਕਉ ਦੇਖਣਾ ਕੈਸੇ ਪਾਵੈ। ਤਬ ਰਾਣੀ ਉਸਕੇ ਦੇਖਣੇ ਕਾ ਐਸਾ ਉਪਾਇ ਕੀਆ, ਅਪਨੀ ਦਾਸੀ ਸਰਾਫ ਕੀ ਓਰ ਭੇਜੀ। ਅਰ ਇਉਂ ਕਹਿ ਭੇਜਿਆ। ਦਾਸੀ ਜਾਇ ਕਹਿਆ ਸਰਾਫ ਕਉ ਜੁ ਤੇਰੇ ਕਉ ਰਾਜੇ ਕੀ ਰਾਣੀ ਬੁਲਾਇਆ ਹੈ, ਉਸ ਨੇ ਰੁਪਈਏ ਦਿਖਾਵਣੇ ਹੈਂ। ਕੰਡਾ ਪਕੜ ਤੋਲਾ ਲਿਆਉ ਰੁਪਈਏ ਦੇਖ ਦੇਹ। ਤੇਰੇ ਕਉ ਭੀ ਰੁਪਈਆ ਦੋ ਰੁਪਈਏ ਦੇਵਹਿੰਗੇ। ਤਬ ਕੰਡਾ ਪਕੜ ਤੋਲਾ ਲੈਕਰ ਸਰਾਫ ਦਾਸੀ ਸਾਥ ਹੋਆ। ਦਾਸੀ ਸਰਾਫ ਕਉ ਰਾਣੀ ਪਾਸ ਲੈ ਆਈ। ਤਬ ਰਾਣੀ ਸਰਾਫ ਕਉ ਅਪਨੇ ਪਲੰਘ ਊਪਰ ਬੈਠਾਇਆ। ਉਸਕੇ ਸਾਥ ਹਸਣ ਅਰ ਪਰਚਣੇ ਲਾਗੀ। ਫੇਰ ਦਾਸੀ ਦਉੜੀ ਆਈ। ਦਾਸੀ ਆਨ ਕਹਿਆ, ਹੇ ਰਾਣੀ ਰਾਜਾ ਆਵਤਾ ਖੜਾ ਹੈ। ਤਬ ਰਾਣੀ ਕਹਿਆ, ਮੈਂ ਸਰਾਫ ਕਉ ਕਹਾਂ ਦੁਰਾਵਉ। ਦਾਸੀ ਕਹਿਆ ਤੂ ਜਾਣ, ਮੇਰੇ ਕਉ ਤਉ ਇਹ ਬਿਚਾਰ ਕੁਛ ਨਹੀਂ ਆਵਤਾ। ਰਾਣੀ ਕੇ ਮਨ ਮੈ ਇਹ ਚਿੰਤਾ ਉਪਜੀ। ਜੋ ਜਬ ਰਾਜਾ ਸਰਾਫ ਕਉ ਅੰਤਹਪੁਰ ਮੈ ਦੇਖੈਗਾ। ਤਬ ਹਮ ਤੀਨੇ ਮਾਰੇ ਜਾਵਹਿੰਗੇ। ਦਾਸੀ, ਸਰਾਫ ਨਾਲੇ ਹਉਂ ਭੀ। ਫਿਰ ਰਾਣੀ ਸਰਾਫ ਕਉ ਸਿਹਤਖਾਨੇ ਮਹਿ ਵਾੜ ਦੀਆ। ਊਪਰ ਝਾੜੇ ਫਿਰਤੇ ਥੇ। ਊਹਾਂ ਆਨ ਪੜਤਾ ਥਾ। ਤਬ ਊਹਾਂ ਸਰਾਫ ਕਉ ਦੁਰਗੰਧ ਆਈ। ਤਬ ਰਾਜਾ ਆਵਨ ਸੇਤੀ ਝਾੜੇ ਫਿਰਿਆ। ਉਹ ਝਾੜਾ ਸਰਾਫ ਕੇ ਊਪਰ ਪੜਾ, ਨਾਲੇ ਉਸਕਾ ਸਰੀਰ ਭਰਿਆ, ਨਾਲੇ ਕਪੜੇ ਭਰੇ, ਨਾਲੇ ਭਉ ਰਾਜੇ ਕਾ। ਜੋ ਮਤ ਮੋਕਉ ਦੇਖਿ ਲੇਵੈ, ਤਬ ਮੈਂ ਮਾਰਿਆ ਜਾਵਉਂਗਾ। ਨਾਲੇ ਭੁਖ ਤਿਖਾ ਕਰ ਆਤੁਰ ਹੋਆ। ਪਾਂਚ ਪਹਰ ਊਹਾਂ ਸਰਾਫ ਕਾ ਬੇਟਾ ਰਹਿਆ। ਜਬ ਕੋਈ ਸਮਾਂ ਰਾਤ ਕਾ ਹੂਆ। ਰਾਣੀ ਰਾਜਾ ਸੁੱਤਾ ਦੇਖਯਾ, ਤਬ ਰਾਣੀ ਸਰਾਫ ਕੋ ਸਿਹਤਖਾਨੇ ਤੇ ਬਾਹਰ ਕਰ ਦੀਆ।

---

1. ਰਾਜ ਮਹਲ; 2. ਪੜਦੇ।

ਜਬ ਸਰਾਫ ਘਰ ਆਇਆ ਤਬ ਬਹੁਤ ਹੀ ਸੁਖ ਮਾਨਿਆ, ਅਰ ਮੰਗਲਚਾਰ ਕੀਨਾ। ਜੋ ਮੈਂ ਐਸੇ ਪਰਮ ਦੁਖ ਤੇ ਬਚਿਆ ਹੌਂ। ਕਛੁਕ ਦਿਨ ਬੀਤੇ ਤਬ ਰਾਣੀ ਦਾਸੀ ਫੇਰ ਸਰਾਫ ਕੀ ਓਰ ਭੇਜੀ। ਜੋ ਸਰਾਫ ਕਉ ਮੇਰੇ ਪਾਸ ਲੈ ਆਉ। ਜਬ ਦਾਸੀ ਸਰਾਫ ਕੋ ਬੁਲਾਵਣ ਗਈ ਤਬ ਸਰਾਫ ਕਹਿਆ ਹੇ ਦਾਸੀ! ਜਬ ਮੈਂ ਆਪਣੀ ਆਂਖਹੁੰ ਸਿਉ ਇਹ ਤਮਾਸਾ ਨਾ ਦੇਖਿਆ ਹੋਤਾ, ਤਬ ਮੈਂ ਫੇਰ ਤੇਰੇ ਸਾਥਿ ਉਠਿ ਜਾਤਾ। ਪਰ ਮੈਂ ਅਪਨੀ ਆਂਖਹੁੰ ਸਿਉ ਦੇਖਿ ਆਇਆ ਹੌਂ। ਅਬ ਫੇਰ ਮੇਰਾ ਆਵਣ ਨਹੀਂ ਹੋਤਾ। ਉਹ ਸਰਾਫ ਕਾ ਬੇਟਾ ਦਾਸੀ ਸਾਥ ਰਾਣੀ ਪਾਸ ਨਾ ਗਇਆ। ਤੈਸੇ ਹੀ ਹੇ ਪਿਤਾ ਜੀ! ਮੈਂ ਸਰਾਫ ਕੇ ਬੇਟੇ ਕੀ ਨਿਆਈਂ ਬਿਖਿਅਹੁ ਕਾ ਤਮਾਸ਼ਾ ਭਲੀ ਪ੍ਰਕਾਰ ਦੇਖਿ ਆਇਆ ਹੌਂ। ਅਨੇਕ ਭ੍ਰਮ ਅਰ ਅਨੇਕ ਜੂਨੀ, ਅਨੇਕ ਸੰਕਟ, ਬਿਖਿਅਹੁ ਕੇ ਸੰਜੋਗ ਕਰਕੇ ਪਾਏ ਹੈਂ। ਤਾਂਤੇ ਮੈਂ ਫੇਰਿ ਵਿਖਿਅਹੁ ਵਿਖੇ ਨਹੀਂ ਡੂਬਤਾ। ਅਬ ਏਕ ਸਾਸ ਭੀ ਪਰਮੇਸਰ ਕੇ ਭਜਨ ਬਿਨਾ ਬਿਰਥਾ ਨ ਗਵਾਵਉਂਗਾ। ਕੋਈ ਪਰਮ ਅਨੁਗ੍ਰਹੁ ਹੂਆ ਹੈ, ਜੋ ਮਾਨੁਖ ਜਨਮ ਪਾਇਆ ਹੈ। ਬਹੁੜਿ ਪਰਮੇਸਰ ਕਿਰਪਾ ਕਰਕੈ ਮਤਿ ਬੁਧਿ ਦੀਨੀ ਹੈ, ਤਾਂਤੇ ਮੈਂ ਇਨ ਕਉ ਬਿਰਥਾ ਨਹੀਂ ਗਵਾਵਤਾ। ਫੇਰ ਬਿਆਸ ਕਹਿਆ, ਹੇ ਪੁਤ੍ਰ! ਤੂੰ ਜੋ ਕਹਤਾ ਹੈਂ ਮੁਝੇ ਜੂਨੀ ਕਾ ਸਿਮਰਨਿ ਹੈ। ਕਛੁ ਤਉ ਮੇਰੇ ਕਉ ਭੀ ਉਨਕਾ ਦੁਖ ਸੁਨਾਵਹੁ। ਕੈਸਾ ਦੁਖ ਤੁਝੇ ਜੂਨੀ ਵਿਖੇ ਭੋਗਿਆ ਹੈ। ਤਬ ਸੁਕਦੇਵ ਸੁਆਮੀ ਕਹਿਆ, ਹੇ ਪਿਤਾ ਜੀ! ਮੈਂ ਦੁਖ ਤਉ ਜੂਨੀ ਵਿਖੇ ਅਪਾਰ ਭੋਗਿਆ ਹੈ। ਪਰ ਏਕ ਛਿਅ ਜੋਨੀ ਕਾ ਦੁਖ ਜੋ ਮੈ ਭੋਗਿਆ ਹੈ, ਸੋ ਮਹਾਂ ਦੀਰਘ ਤੇ ਦੀਰਘ ਦੁਖ ਭੋਗਿਆ ਹੈ, ਸੋ ਸੁਨਾਇ ਦੇਤਾ ਹੋਂ। ਏਕ ਬੇਰ ਚਿਚੜ ਭਇਆ। ਕਿਸੀ ਸੁਆਨ[1] ਕੇ ਕਾਨ ਸਾਥ ਲਪਟਿਆ। ਤਬ ਉਹ ਸੁਆਨ ਸੁਆਨਹੁ ਸਾਥਿ ਲੜਿਆ। ਉਸ ਸੁਆਨ ਕਾ ਅੱਧਾ ਕੰਨ ਅਉਰ ਸੁਆਨ ਵਢਿ ਲੇ ਗਇਆ। ਤਬ ਕਛੁਕ ਮੇਰਾ ਸਰੀਰ ਭੀ ਕੰਨ ਸਾਥ ਵੱਢਿਆ ਗਇਆ। ਤਬ ਊਹਾਂ ਨਾ ਮੈ ਮਰਉਂ ਨਾ ਜੀਵਉਂ। ਕੇਤੇ ਦਿਨ ਜੀਵਿਆ। ਪਰ ਉਸ ਜੀਵਨ ਮੁਝੇ ਬਹੁਤ ਦੁਖ ਦੀਆ। ਉਹ ਦੁਖ ਭੀ ਭਾਰੀ ਚਿਤ ਪੜਤਾ ਹੈ।੧।

ਫੇਰ ਦੂਸਰਾ ਜਨਮ ਸੁਆਨ ਕਾ ਪਾਇਆ। ਤਬ ਕਿਸੀ ਮਾਨੁਖ ਮੇਰੇ ਸੀਸ ਊਪਰ ਲੋਹੇ ਕੀ ਛਟੀ ਮਾਰੀ। ਮੇਰਾ ਸੀਸ ਫਾਟਿ ਗਇਆ। ਕਛੁ ਦਿਨ ਬੀਤੇ ਤਬ ਸੀਸ ਮੈਂ ਕੀੜੇ ਪੜ ਗਏ। ਜਹਾਂ ਤੁਰਉ, ਜਹਾਂ ਬੈਸਉ, ਤਹਾਂ ਕੀੜਿਓਂ ਕਾ ਪ੍ਰਵਾਹ ਚਲਿਆ ਜਾਵੈ। ਤਬ ਮੋਕਉ ਘਰੀਂ ਵੜਨ ਕੋਊ ਨਾ ਦੇਵੈ। ਪ੍ਰਿਥਮੇ ਸੀਸ ਕਾ ਦੁਖ ਥਾ। ਫੇਰ ਭੂਖ ਕਾ ਦੁਖ ਆਂਨਿ ਹੂਆ। ਮੈਂ ਦੇਖਿਆ ਜੋ ਮੇਰੇ ਕਉ ਨਗਰ ਮਹਿ ਢੋਈ ਨਹੀਂ ਮਿਲਤੀ। ਤਬ ਉਦਿਆਨਿ ਮਹਿ ਜਾਇ ਬਸੇਰਾ ਕੀਆ। ਕੇਤਾ ਕਾਲ ਬੀਤਾ ਤਬ ਮੈ ਭੂਖ ਹੀ ਕੇ ਦੁਖ ਕਰਕੈ ਸਰੀਰ ਕਉ ਛੋਡਿ ਦੀਆ। ਉਸ ਜੂਨ ਮਹਿ ਭੀ ਬਹੁਤੁ ਦੁਖ ਦੇਖਿਆ।੨।

ਤੀਸਰੀ ਜੂਨ ਪਿੱਸੂ ਕੀ ਪਾਈ। ਇਕ ਤੀਵੀਂ ਕਿਰਸਾਣਹੁੰ ਕੋ ਭੱਤਾ ਲੀਏ ਜਾਤੀ

---

1. ਕੁੱਤਾ।

ਥੀ, ਤਬ ਉਸ ਕੇ ਸਰੀਰ ਮੈਂ ਮੈਂ ਸੁਰਕਿਆ। ਉਸ ਜੋ ਹਾਥ ਡਾਰਿਆ ਉਸਕੇ ਹਾਥ ਮੈਂ ਮੈਂ ਪਕੜਿਆ ਗਇਆ। ਤਬ ਉਸ ਮੋਕਉ ਤਕੜਾ ਕਰ ਛੋਡਿਆ। ਹਾਥ ਮਹਿ ਮਰਦਨ ਕਰਤੀ ਚਲੀ ਜਾਵੈ। ਦੂਰ ਤੇ ਦੂਰ ਲੀਏ ਚਲੀ ਗਈ। ਊਹਾਂ ਭੀ ਨਾ ਮਰਉਂ ਨ ਜੀਵਉਂ। ਏਕ ਤਉ ਸਾਹ ਘੁਟਿਆ ਗਇਆ, ਦੂਸਰਾ ਸਰੀਰ ਚਿੱਥਿਆ ਗਿਆ। ਫੇਰ ਸੂਰਜ ਕਰ ਜੋ ਤਪਤੀ ਰੇਤ ਥੀ, ਉਸ ਊਹਾਂ ਮੋਕਉ ਡਾਰਿ ਦੀਆ, ਤੜਫ ਤੜਫ ਜਿੰਦ ਨਿਕਸੀ। ਏਕ ਘੜੀ ਦੁਖ ਕੀ ਜੁਗ ਪ੍ਰਯੰਤ ਜਾਨੀ। ਉਸ ਜੂਨ ਕਾ ਭੀ ਭਾਰੀ ਦੁਖ ਚਿਤ ਪੜਤਾ ਹੈ।3।

ਬਹੁੜਿ ਚਉਥੀ ਜੂਨ ਡੂੰਮਾਂ ਕਾ ਟੱਟੂ ਭਇਆ। ਉਹ ਘਾਸ ਨ ਪਾਵਹਿੰ, ਸਦਾ ਬਾਂਧਿਆ ਰਾਖਹਿੰ, ਖੁਧਿਆ ਕਰਕੈ ਸਰੀਰ ਜਲਤਾ ਰਹੈ। ਕਬਹੂ ਦੂਸਰੇ ਤੀਸਰੇ ਦਿਨ ਤੂੜੀ ਕੀ ਮੁਠਿ ਪਾਵਹਿੰ। ਸੋ ਭੀ ਲੋਕਾਂ ਸਿਉ ਮਾਂਗ ਕਰ ਆਨਿ ਪਾਵਹਿੰ। ਤ੍ਰਿਪਤ ਨ ਹੋਇ। ਜਬ ਅਸਵਾਰੀ ਕਰਹਿੰ ਤਬ ਮੁਖ ਮਹਿੰ ਲਗਾਮ ਡਾਲਹਿੰ। ਤਬ ਭੀ ਚਰਣ ਨ ਹੋਇ। ਜਬ ਮੈਂ ਤ੍ਰਿਣ ਕਿੜੇ[1] ਕੇ ਅਥਵਾ ਫੂੜੀ ਕੇ ਖਾਵਹੁੰ ਤਬ ਉਠ ਕਰ ਭਹੌੜੇ ਮਾਰਹਿੰ। ਕਹੇਂ ਰੇ ਤੂੰ ਹਮਾਰੇ ਕਿੜੇ ਭੀ ਨਹੀਂ ਛੋਡਤਾ, ਐਸਾ ਭੁੱਖਾ ਹੈਂ। ਊਹਾਂ ਭੀ ਚਿਰ ਕਾਲ ਬਹੁਤ ਦੁਖ ਪਾਇਆ, ਖੁਧਿਆ ਹੀ ਕਰਕੈ ਸਰੀਰ ਛੋਡਿਆ। ਉਸ ਜੂਨ ਕਾ ਦੁਖ ਭਾਰੀ ਚਿਤ ਪੜਤਾ ਹੈ।4।

ਪਾਂਚਵੀਂ ਜੂਨ ਧੋਬੀਆਂ ਕਾ ਖੋਤਾ ਭਇਆ। ਉਹ ਭੀ ਸਦਾ ਬਾਂਧਿਆ ਰਾਖਹਿੰ, ਛੋਡਹਿੰ ਨਾਹੀ। ਜੋ ਮਤ ਹਮ ਕਉ ਢੂੰਢਣਾ ਪੜੇ। ਜਬ ਕਪੜੇ ਪਾਇ ਕਰ ਬਾਹਰ ਧੋਵਣ ਜਾਵਹਿੰ। ਬਾਹਰ ਭੀ ਬਾਂਧਿਆ ਰਾਖਹਿੰ। ਫੇਰ ਕਪੜੇ ਗਰਮ ਗਰਮ ਪੀਠ ਉਪਰ ਡਾਰਹਿੰ। ਪੀਠ ਭੀ ਗਲਿ ਗਈ। ਇਕ ਪੁਰਾਤਨ ਤਡੀ[2] ਕਾ ਟੋਟਾ ਪਾਵਹਿੰ ਅਰ ਕਪੜੇ ਲਦਿ ਛੋਡਹਿ। ਜੁ ਰੱਤ ਸਾਥਿ ਉਹੀ ਤਡੀ ਭਰੀਵੇ। ਜਬ ਧੋਬੀ ਧੋਇ ਕਰ ਘਰ ਆਵਹਿ ਤਬ ਉਪਰ ਆਪ ਭੀ ਚੜ੍ਹ ਬੈਸਹਿ। ਏਕ ਦਿਨ ਧੋਬੀ ਚਿਲੀ[3] ਉਪਰ ਚੜਿਆ, ਮਾਰਗ ਮਹਿ ਹਾਂਸਲੀ ਚਲੀ ਜਾਤੀ ਥੀ। ਉਸ ਕਉ ਲੰਘਤੇ ਮੇਰੇ ਅਗਲੇ ਪਾਉਂ ਚਿਕੜਿ ਮਹਿ ਲਹਿ ਗਏ। ਤਬ ਧੋਬੀ ਕਉ ਮੇਰੇ ਉਪਰ ਕ੍ਰੋਧ ਉਪਜਿਆ। ਉਸ ਕੇ ਹਾਥ ਜੋ ਤਖਤੇ ਕਾ ਕਿੱਲਾ ਥਾ। ਮੇਰੀ ਪਿਛਲੀ ਜੰਘ[4] ਕਉ ਤਿਨ ਮਾਰਿਆ ਤਬ ਪਿਛਲੀ ਟੰਗੜੀ ਮੇਰੀ ਟੂਟ ਪੜੀ। ਤਬ ਧੋਬੀ ਦੇਖਿਆ ਜੋ ਖੋਤਾ ਮੇਰੇ ਕਾਮ ਕਾ ਨਹੀਂ ਰਹਿਆ। ਤਬ ਉਹ ਚਿਲੀ ਉਪਰਹੁੰ ਲਾਹਿ ਲੇ ਗਇਆ। ਅਰ ਮੇਰੇ ਕਉ ਫਸਿਆ ਹੀ ਛਡਿ ਗਇਆ। ਤਬ ਜੋ ਮਾਨੁਖ ਆਵੈ ਸੋ ਮੇਰੇ ਊਪਰ ਪਗ ਧਰਕੈ ਹਾਂਸਲੀ ਤੇ ਲੰਘ ਜਾਵੈ। ਊਹਾਂ ਮੈਂ ਤੀਨ ਦਿਵਸ ਜੀਵਤਾ ਰਹਿਆ। ਮਹਾਂ ਦੁਖੀ ਜੀਵਿਆ। ਚੌਥੇ ਦਿਨ ਮੇਰਾ ਸਰੀਰ ਛੁਟਾ। ਉਸ ਜੂਨ ਕਾ ਦੁਖ ਭੀ ਭਾਰੀ ਚਿਤ ਮੈਂ ਪੜਤਾ ਹੈ।5।

ਛਿਵੀਂ ਜੂਨ ਬਿੱਲੇ ਕੀ ਪਾਈ। ਚਉਦਸ ਬੇਰ ਬਿੱਲਾ ਭਇਆ। ਬਾਰੰਬਾਰ ਜਨਮਣਾ ਅਰ ਬਾਰੰਬਾਰ ਮਰਣਾ ਪੜਾ ਹੋਵੈ। ਜਬ ਮੇਰਾ ਸਰੀਰ ਛੂਟੇ ਤਬ ਇਸ ਦੁਖ ਕਰਕੈ ਛੂਟੇ, ਜੋ ਬਡੇ ਬਿੱਲੇ ਮੋਕਉ ਘੁਟਿ ਮਾਰਹਿੰ। ਬਿੱਲੇ ਕੇ ਧਿਆਨ ਮੈਂ ਜੋ ਸਰੀਰ

---

1. ਪਰਾਲੀ; 2. ਟਾਟ; 3. ਗੂੰਣ; 4. ਲੱਤ।

ਛੂਟੇ ਬਾਰੰਬਾਰ, ਬਿਲੇ ਕੀ ਜੂਨ ਪਾਈਐ। ਬਿਲਿਅਹੁੰ ਕੀਆਂ ਜੂਨੀ ਕਾ ਅੰਤ ਨ ਆਵੈ। ਉਸ ਜੂਨ ਮੈਂ ਭੀ ਮੈਂ ਬਹੁਤ ਦੁਖ ਪਾਇਆ। ਫਿਰ ਸੁਕਦੇਵ ਸੁਆਮੀ ਕਹਿਆ, ਹੇ ਪਿਤਾ ਜੀ! ਦੁਖ ਤੋ ਮੈਂ ਸਭ ਜੂਨੀ ਮਹਿ ਪਾਇਆ ਥਾ। ਪਰ ਇਨ ਛਿਅਹੁੰ ਜੂਨੀ ਮੈਂ ਦੁਖ ਦੀਰਘ ਦੇਖਿਆ ਹੈ। ਜਿਨ ਕਾ ਦੁਖ ਮੈਂ ਤੁਮ ਕੌ ਖੋਲ੍ਹਿ ਸੁਨਾਇਆ ਹੈ। ਤਾਂਤੇ ਮੈਂ ਅਬ ਉਹ ਕਾਰਜ ਕਰਉਂਗਾ, ਜਿਉਂ ਕਰ ਜੂਨੀ ਕੇ ਦੁਖ ਕਉ ਤਰਉਂ, ਇਨਤੇ ਅਉਰ ਕਾਮ ਹਮ ਕਉ ਭਲੇ ਨਹੀਂ ਭਾਸਤੇ।

## 89

ਅਉਰ ਬਚਨ ਇਹੁ ਹੈ, ਮਨ ਰੂਪੀ ਏਕ ਠੱਗ ਹੈ। ਜੈਸੇ ਠੱਗ ਧਨ ਕੇ ਹਿਰਣ ਨਮਿਤ ਅਨੇਕ ਰੂਪ ਧਾਰਿ ਮਿਲਤੇ ਹੈਂ, ਤੈਸੇ ਮਨ ਹਰਿ ਧਨ ਕੇ ਹਿਰਣ ਨਮਿਤ ਜੀਵਹੁੰ ਕਉ ਅਨੇਕ ਭੇਖ ਕਰ ਦਿਖਾਵਤਾ ਹੈ। ਜਿਨ ਪੁਰਖਹੁੰ ਆਦਿ ਹੀ ਪਛਾਨਿਆ ਹੈ, ਜੋ ਮਨ ਠਗ ਹੈ, ਤਬ ਉਹ ਆਦਰ ਨਹੀਂ ਕਰਤੇ। ਅਰ ਉਨਕਾ ਘਰ ਭੀ ਬਚਿਆ ਰਹਿਤਾ ਹੈ। ਅਰ ਜਿਨ ਪੁਰਖਹੁੰ ਘਰ ਲੁਟਾਇ ਕਰ, ਪਾਛੈ ਜਾਨਿਆ ਜੁ ਇਹ ਠੱਗ ਥਾ। ਤਬ ਉਹ ਜਾਣ ਸੁਖ ਕੁਛ ਨਹੀਂ ਦੇਤੀ।

## 90

ਅਉਰ ਬਚਨ ਇਹੁ ਹੈ, ਕਿਸੀ ਸਾਧ ਥੀਂ ਸਾਧ ਪੂਛਿਆ ਥਾ। ਜੋ ਮਨਮਤਿ ਕਾ ਕਿਆ ਰੂਪ ਹੈ, ਤਬ ਸਾਧ ਉਤਰ ਦੀਆ, ਜੋ ਮਨਮਤਿ ਕਾ ਇਹ ਰੂਪ ਹੈ, ਜਿਸਕੇ ਹਿਰਦੇ ਮਹਿ ਸਤਿ ਬੀਚਾਰ ਕਾ ਗਿਆਨ ਕਛੁ ਨਹੀਂ। ਜਿਉ ਕਿਸੀ ਨੇ ਕਛੁ ਦੀਆ, ਤੈਸੇ ਕਰ ਲੀਆ। ਜੈਸੇ ਕੋਊ ਬਾਣ ਚਲਾਵਤਾ ਹੈ। ਤਬ ਬਾਣ ਕੌ ਇਹ ਬਿਚਾਰ ਕਛੁ ਨਹੀਂ, ਜੋ ਮੈਂ ਈਹਾਂ ਲਾਗਣਾ ਹੈ ਕਿ ਨਹੀਂ ਲਾਗਣਾ। ਤੈਸੇ ਅਗਿਆਨੀ ਪੁਰਖ ਕਉ ਜੈਸੇ ਕਿਸੀ ਕਹਿ ਦੀਆ ਤੈਸੇ ਕਰ ਲੀਆ। ਆਪਨੇ ਸਤਿ ਬੀਚਾਰ ਤੇ ਹੀਨ ਹੈ। ਇਸੀ ਕਾ ਨਾਮ ਮਨਮਤਿ ਹੈ।

## 91

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉ ਸਾਧ ਪੂਛਿਆ ਜੋ ਗੁਰਮਤਿ ਕਾ ਕਿਆ ਰੂਪ ਹੈ ? ਤਬ ਸਾਧ ਉਤਰ ਦੀਆ, ਜੋ ਗੁਰਮਤਿ ਹਿਰਦੇ ਮਹਿ ਪ੍ਰਗਟਿ ਹੋਤੀ ਹੈ, ਤਬ ਔਰ ਤੇ ਔਰ ਹੋਇ ਜਾਤਾ ਹੈ। ਚਿਤਵਨੀਆਂ ਪਰਮੇਸਰ ਕੇ ਪਾਵਣੇ ਕੀਆਂ ਕਰਤਾ ਹੈ, ਕਰਮ ਪਰਉਪਕਾਰ ਕੇ ਕਰਤਾ ਹੈ, ਸੰਗਤਿ ਸੰਤਹੁੰ ਕੀ ਕਰਤਾ ਹੈ। ਬਚਨ ਸਾਸਤ੍ਰ ਅਨੁਸਾਰ ਕਰਤਾ ਹੈ। ਉਸ ਕੀਆਂ ਇੰਦ੍ਰੀਆਂ ਸਿਉਂ ਅਗਿਆਨ ਕੀਆਂ ਚੌਂਕੀਆਂ ਉਠਿ ਜਾਤੀਆਂ ਹੈਂ। ਅਰ ਗਿਆਨ ਕੀ ਚੌਂਕੀਆਂ ਆਨਿ ਰਾਖੀ ਕਰਤੀਆਂ ਹੈਂ, ਗੁਰਮਤਿ ਕਾ ਇਹ ਰੂਪ ਹੈਂ।

## 92

ਅਉਰ ਬਚਨ ਇਹੁ ਹੈ, ਜੈਸੇ ਜਲ ਕਰਕੈ ਖੇਤੀ ਬਰਧਮਾਨ ਹੋਤ ਹੈ। ਤੈਸੇ ਸੰਤਹੁੰ ਕੀ ਸੰਗਤਿ ਕਰਕੇ ਪਰਮੇਸਰ-ਪ੍ਰੀਤਿ ਬਰਧਮਾਨ ਹੋਤੀ ਹੈ। ਜਬ ਪਰਮੇਸਰ ਕੀ ਪ੍ਰੀਤਿ ਰੂਪੀ ਬੇਲ ਸਿੰਚੀਤੀ ਹੈ, ਤਬ ਉਸ ਬੇਲ ਕੈ ਸਾਥਿ ਸੰਤਹੁੰ ਕੀ ਪ੍ਰਸੰਨਤਾ ਰੂਪੀ ਫਲ ਲਾਗਤਾ ਹੈ। ਫਿਰ ਉਸ ਕਉ ਖਾਇ ਕਰ ਜਗਿਆਸੀ ਜਨ ਅਜਰ ਅਮਰ ਹੋਇ ਜਾਤੇ ਹੈਂ।

## 93

ਅਉਰ ਬਚਨ ਇਹੁ ਹੈ, ਕੋਈ ਸਾਧ ਪਰਮੇਸਰ ਆਗੈ ਅਰਦਾਸਿ ਕਰਤਾ ਥਾਂ ਜੋ ਪੂਰਨ ਪਰਮੇਸਰ! ਜੈਸੇ ਮਾਤਾ ਪਿਤਾ ਪ੍ਰਥਮੇ ਬਾਰਕ ਕਉ ਮੰਗਣ ਸਿਖਾਵਤੇ ਹੈਂ, ਪਾਛੇ ਸਰਬ ਪਦਾਰਥ ਕੇ ਦਾਤਾ ਭੀ ਆਪ ਹੋਤੇ ਹੈਂ। ਸੁ ਉਹ ਨਕਲ ਮਾਤਾ ਪਿਤਾ ਹੈਂ। ਅਰ ਤੁਮ ਅਸਲ ਮਾਤਾ ਪਿਤਾ ਹੌਂ। ਮੈਂ ਤੇਰਾ ਬਾਰਿਕ ਹੌਂ। ਤਾਂਤੇ ਮੋਕਉ ਪ੍ਰਥਮੇ ਬੁਧਿ ਦੇਵੋ ਜਿਸ ਕਰ ਤੇਰੀ ਪ੍ਰਸੰਨਤਾ ਹੋਵੈ। ਉਹ ਤੇਰੀ ਪ੍ਰਸੰਨਤਾ ਮੇਰਾ ਸੰਗੀ ਹੋਵੈਗੀ। ਤਬ ਸਰਬ ਕਾਰਜ ਤੁਰਤ ਕਰੋ। ਤੁਰਤ ਇਤ ਕਰ ਚਾਹਤਾ ਹੌਂ ਜੁ ਸਰੀਰ ਮੇਰਾ ਤੈ ਛਿਨ ਭੰਗਰ ਉਤਪਤਿ ਕੀਆ ਹੈ। ਮਤ, ਤੇਰੀ ਪ੍ਰਸੰਨਤਾ ਤੇ ਆਗੈ ਮੋਕਉ ਜਮ ਕੰਕਰ ਲੇ ਜਾਵਹਿੰ। ਤਬ ਚੌਰਾਸੀ ਲਖ ਜੋਨਿ ਵਿਖੇ ਭ੍ਰਮਤਾ ਫਿਰੌਂਗਾ। ਤਾਂਤੇ ਮੇਰੀ ਓਰ ਦੇਖ ਕਰ ਮੇਰਾ ਕਾਰਜ ਕਰ।

## 94

ਅਉਰ ਬਚਨ ਇਹੁ ਹੈ, ਕੋਈ ਸਾਧ ਪਰਮੇਸਰ ਆਗੈ ਐਸੀ ਅਰਦਾਸਿ ਕਰਤਾ ਥਾ, ਜੁ ਹੇ ਪੂਰਨ ਪਰਮੇਸਰ! ਸੰਤਹੁੰ ਕਾ ਸੰਗ ਜਗਤ ਮਹਿੰ ਤੁਮਾਰਾ ਹੀ ਸਰੂਪ ਪ੍ਰਗਟਿਆ ਹੈ। ਜੀਵਹੁ ਕੇ ਉਧਾਰਨ ਨਮਿਤ, ਸੰਤਹੁੰ ਕਾ ਵਪੁ ਤੁਮ ਹੀ ਧਾਰਿਆ ਹੈ। ਜੈਸੇ ਪਿਤਾ ਕਾ ਅਰ ਪੂਤ ਕਾ ਏਕੋ ਸੂਤ ਹੈ। ਜੋ ਪਿਤਾ ਕੀ ਪ੍ਰਸੰਨਤਾ ਲੇਤਾ ਹੈ, ਸੋ ਪੂਤ ਕੀ ਸਾਥ ਹੀ ਲੇਤਾ ਹੈ। ਤੈਸੇ ਜਿਨ ਪੁਰਖਹੁੰ ਸੰਤਹੁੰ ਕੀ ਪ੍ਰਸੰਨਤਾ ਲੀਨੀ ਹੈ, ਤਿਨ ਪੁਰਖਹੁੰ ਤੁਮਾਰੀ ਪ੍ਰਸੰਨਤਾ ਸਾਥ ਹੀ ਲੀਨੀ ਹੈ।

## 95

ਅਉਰ ਬਚਨ ਇਹੁ ਹੈ, ਭਗਤਿ ਪਾਰਬ੍ਰਹਮ ਕੀ ਸੁਤਾ[1] ਹੈ। ਤਿਸ ਭਗਤਿ ਰੂਪੀ ਸੁਤਾ ਕੋ ਸੰਤ ਵਿਵਾਹਿਆ ਹੈ। ਨਉਨਿਧੀ ਅਠਾਰਹ ਸਿਧੀ ਸੰਤ ਕਉ ਦਾਜ

1. ਪੁੱਤ੍ਰੀ।

ਪਾਇ ਮਿਲਿਆ ਹੈ। ਜਨੇਤ ਸੰਤਹੁੰ ਸਾਥ ਜਗਿਆਸੀ ਜਨ ਹੈਂ, ਪੁਰਖ-ਪ੍ਰਜਤਨ ਰੂਪੀ ਸਾਥ ਨਗਾਰੇ ਬਾਜਤੇ ਹੈਂ, ਬਿਬੇਕ ਰੂਪੀ ਸੰਤਹੁੰ ਕੇ ਸੀਸ ਪਰ ਛੱਤ੍ਰ ਝੂਲਤਾ ਹੈ, ਅਰ ਬ੍ਰਹਮਣ ਭਾਟ ਜਗਤ ਕੇ ਲੋਕ ਹੈਂ ਸੋ ਸੰਤਹੁੰ ਕਾ ਸਦਕਾ ਖਾਵਤੇ ਹੈਂ। ਬਹੁੜ ਮੰਗਲਚਾਰ ਜੋ ਜਗਤ ਮਹਿੰ ਹੋਤਾ ਹੈ, ਸੋ ਭੀ ਸੰਤਹੁੰ ਕਾ ਦੀਆ ਹੋਤਾ ਹੈ। ਜਿਨ ਸੰਤਹੁੰ ਨੇ ਬ੍ਰਹਮਾਨੰਦ ਕੋ ਅਪਨੇ ਹਿਰਦੇ ਮਹਿ ਪ੍ਰਗਟ ਕੀਆ ਹੈ, ਤਿਨ ਸੰਤਹੁੰ ਕਾ ਅਨੰਦ ਦੀਆ ਸਭ ਜਗਤ ਮਹਿੰ ਭੀ ਬਰਤਤਾ ਹੈ।

## 96

ਅਉਰ ਬਚਨ ਇਹੁ ਹੈ, ਜੇਤਾ ਜਗਤ ਮਹਿ ਸੋਗ ਸਿਆਪਾ ਹੈ, ਸੋ ਸਭ ਹੀ ਅਗਿਆਨੀਆਂ ਕੇ ਬੰਟੇ ਆਇਆ ਹੈ। ਕਾਹੇ ਤੇ, ਜਿਨਹੁੰ ਨੇ ਮਾਨੁਖਾ ਜਨਮ ਪਾਇਕੈ ਪਾਵਣ ਜੋਗ ਪਦ ਨਹੀਂ ਪਾਇਆ, ਤਿਨਕੇ ਬੰਟੇ ਏਤਾ ਸੋਗ ਆਇਆ ਹੈ। ਜੋ ਲਾਖਹੁੰ ਵਰਖਹੁੰ ਕੇ ਪ੍ਰਯੰਤ ਸੋਗ ਕਾ ਮੇਘ ਬਰਸਤਾ ਹੈ, ਅਰ ਪਹਾੜਹੁੰ ਕੇ ਸਮ ਤੁੱਲ ਸੋਗ ਕੀਆਂ ਬੂੰਦਾਂ ਪੜਹਿੰ। ਤਬ ਭੀ ਥੋੜਾ ਸੋਗ ਹੈ। ਉਨਕੇ ਬੰਟੇ ਅਪਾਰ ਸੋਗ ਆਇਆ ਹੈ। ਕਾਹੇ ਤੇ ਜਿਨ ਕਾ ਗਿਆਨ ਰੂਪੀ ਬੇਟਾ ਮੂਆ ਹੈ, ਅਰ ਸੰਤੋਖ ਰੂਪੀ ਪਿਤਾ ਮੂਆ ਹੈ, ਸੁਮਤਿ ਰੂਪੀ ਜਿਨਕੀ ਮਾਤਾ ਮੂਈ ਹੈ, ਬ੍ਰਹਮ ਵਿਦਿਆ ਜਿਨਕੀ ਇਸਤ੍ਰੀ ਮੂਈ ਹੈ, ਤਿਨ ਕੇ ਬੰਟੇ ਅਪਾਰ ਸੋਗ ਆਇਆ ਹੈ।

## 97

ਅਉਰ ਬਚਨ ਇਹੁ ਹੈ, ਕਿਸੀ ਸਾਧ ਸੁਮੇਰ ਪਰਬਤ ਪਾਸਹੁੰ ਪੂਛਿਆ, ਜੋ ਤ੍ਰਿਸ਼ਨਾਵਾਨ ਪੁਰਖ ਹੈਂ ਤਿਨਹੁੰ ਤੇਰੇ ਕਰ ਭੀ ਤ੍ਰਿਪਤਿ ਨਹੀਂ ਹੋਵਣਾ। ਅਰ ਜੋ ਸੰਤੋਖਵਾਨ ਪੁਰਖ ਹੈ, ਸੋ ਸੰਤੋਖ ਹੀ ਕਰਕੈ ਸੰਤੁਸ਼ਟ ਹੈ, ਉਨ ਕਉ ਭੀ ਤੇਰੀ ਬਾਂਛਾ ਕਛੁ ਨਹੀਂ। ਤਾਂਤੇ ਤੇਰੇ ਕਉ ਪਰਮੇਸਰ ਕਿਸ ਨਮਿਤ ਉਤਪਤਿ ਕੀਆ ? ਤਬ ਸੁਮੇਰ ਕਹਿਆ, ਮੇਰੇ ਸਿਰਜਨਹਾਰ ਸਿਉਂ ਜਾਇ ਪੂਛਹੁ, ਹਉ ਆਪਹੁੰ ਤਉ ਉਤਪਤਿ ਨਹੀਂ ਭਇਆ, ਕਿਉਂ।

## 98

ਅਉਰ ਬਚਨ ਇਹੁ ਹੈ, ਇਹ ਚਾਰ ਲੱਛਣ ਜਗਿਆਸੀ ਕਉ ਵਧਾਏ ਚਾਹੀਦੇ ਹੈਂ। ਏਕ ਸਮਤਾ। ਦੂਜਾ ਬਿਖਿਅਹੁੰ ਤੇ ਬੈਰਾਗ। ਤੀਜਾ ਸਰਬਤ ਸਾਥ ਸੇਵਕ-ਸੁਭਾਉ। ਚਉਥਾ ਪਰਮੇਸੁਰ ਕਾ ਭਾਣਾ ਮੀਠਾ ਮਾਨੇ।

## 99

ਅਉਰ ਬਚਨ ਇਹੁ ਹੈ, ਮਨ ਰੂਪੀ ਮਹਾਂ ਤੁੰਦ ਘੋੜਾ ਹੈ। ਜਉ ਤੁੰਦ ਘੋੜੇ ਕਉ ਮੁਖ ਸਿਉਂ ਬਾਤਾਂ ਕਰ ਕਰ ਸਮਝਾਈਐ, ਤਉ ਨ ਸਮਝੈਗਾ। ਤੈਸੇ ਮਨ ਭੀ ਬਾਤਾਂ ਸਿਉਂ ਨਹੀਂ ਸਮਝਤਾ। ਜਬ ਲਗ ਇਸ ਕੇ ਊਪਰ ਤਪ ਰੂਪੀ ਜੀਨ ਨ ਪਾਈਐ ਅਰ ਪਰਮੇਸਰ ਕੇ ਭਉ ਰੂਪੀ ਚਾਬਕ ਨ ਲਾਈਐ, ਅਰ ਭਰੋਸੇ ਰੂਪੀ ਲਗਾਮ ਨ ਪਾਈਐ, ਤਬ ਲਗ ਸੂਧਾ ਹੋਇਕੈ ਨਹੀਂ ਤੁਰਤਾ।

## 100

ਅਉਰ ਬਚਨ ਇਹੁ ਹੈ, ਜਗਿਆਸੀ ਜਨ ਕਉ ਇਹ ਤੀਨ ਲੱਛਣ ਵਧਾਏ ਚਾਹੀਦੇ ਹੈਨ। ਏਕ ਗ਼ਰੀਬੀ। ਦੂਜਾ ਸਤਿ ਬੀਚਾਰ। ਤੀਜਾ ਸਰੀਰ ਕੀ ਵਰਤਣ ਸ਼ੁਧਤਾ ਸਾਥ ਮਿਲੀ ਹੂਈ।

## 101

ਅਉਰ ਬਚਨ ਇਹੁ ਹੈ, ਏਕ ਭਰੋਸੇ ਕਾ ਤਨ ਹੈ, ਏਕ ਭਰੋਸੇ ਕਾ ਮਨ ਹੈ। ਉਦਰ ਪੂਰਣਾ ਕੀ ਚਿੰਤਾ ਤੇ ਅਚਿੰਤ ਰਹਿਣਾ, ਪਰਮੇਸਰ ਕਉ ਦਾਤਾ ਜਾਣਕੈ, ਇਹ ਭਰੋਸੇ ਕਾ ਤਨ ਹੈ। ਭਾਣਾ ਪਰਮੇਸੁਰ ਕਾ ਮੀਠਾ ਮਾਨਣਾ, ਸਰਬ ਪ੍ਰਕਾਰ ਇਹ ਭਰੋਸੇ ਕਾ ਮਨ ਹੈ।

## 102

ਅਉਰ ਬਚਨ ਇਹੁ ਹੈ, ਜੈਸੇ ਸਰੀਰ ਕੇ ਰੋਗਹੁੰ ਕੇ ਭੇਦੀ ਬੈਦ ਹੈਂ। ਅਰ ਰੋਗ ਭੀ ਉਨ ਕਰਕੈ ਦੂਰ ਹੋਤੇ ਹੈਂ। ਤੈਸੇ ਮਨ ਕੇ ਰੋਗ ਕੇ ਬੈਦ ਸੰਤ ਹੈਂ। ਅਰ ਸੰਤਹੁੰ ਹੀ ਕਰਕੈ ਮਨ ਅਰੋਗ ਹੋਤਾ ਹੈ। ਜਿਸ ਜਿਸ ਕੇ ਮਨ ਕਾ ਰੋਗ ਗਇਆ ਹੈ, ਸੋ ਸੰਤਹੁ ਹੀ ਕੇ ਉਪਦੇਸ਼ ਸਿਉਂ ਗਇਆ ਹੈ।

## 103

ਅਉਰ ਬਚਨ ਇਹੁ ਹੈ, ਸੰਤਹੁੰ ਕੀ ਕਾਇਆਂ ਰੂਪੀ ਜੋ ਧਰਤੀ ਹੈ, ਸੋ ਮਹਾਂ ਕੋਮਲ ਧਰਤੀ ਹੈ। ਜਿਸ ਜਿਸ ਪ੍ਰਕਾਰ ਕਾ ਕੋਈ ਉਨ ਮਹਿੰ ਬੀਜ ਬੋਵਤਾ ਹੈ, ਸੋ ਤਿਸੀ ਤਿਸੀ ਪ੍ਰਕਾਰ ਕਾ ਤੁਰਤ ਅੰਬਾਰ ਹੋਇ ਜਾਤਾ ਹੈ। ਅਰ ਉਸ ਅੰਬਾਰ ਕਉ ਜੁਗਹੁੰ ਪ੍ਰਯੰਤ ਖਾਤਾ ਹੈ।

## 104

ਅਉਰ ਬਚਨ ਇਹੁ ਹੈ, ਜੈਸੇ ਤਿਖਾ ਬਿਨਾ, ਜਲ ਕੇ ਬੀਚ ਵੀ ਜਲ ਨਹੀਂ ਪੀਵਤਾ। ਤੈਸੇ ਪ੍ਰੀਤਿ ਬਿਨਾਂ ਸੰਤਹੁੰ ਕੇ ਨਿਕਟਿ ਭੀ ਸੰਤਹੁੰ ਕੀ ਸੰਗਤਿ ਨਹੀਂ ਕਰਤਾ।

## 105

ਅਉਰ ਬਚਨ ਇਹੁ ਹੈ, ਜਿਨ ਪੁਰਖਹੁੰ ਪੁਰਖਾਰਥ ਕਰਕੈ ਅਪਨੇ ਮਨ ਕਉ ਮਾਰਿਆ ਹੈ, ਤਿਨਕੇ ਹਿਰਦੇ ਮਹਿੰ ਬ੍ਰਹਮਾਨੰਦ ਰੂਪੀ ਕਸਤੂਰੀ ਖਾਣ ਪ੍ਰਗਟ ਭਈ ਹੈ। ਅਰਥ ਇਹ ਹੈ ਜੋ ਉਹ ਸੁਗੰਧ ਨਿਖੁਟ ਕਬਹੂੰ ਨਹੀਂ ਜਾਤੀ। ਅਰ ਜਿਨ ਪੁਰਖਹੁੰ ਕਛੁ ਕਥਨੀ ਸੀਖੀ ਹੈ, ਤਿਨ ਕਉ ਕਛੁ ਕਸਤੂਰੀ ਕੀ ਸੁਗੰਧਿ ਹਾਥ ਲਾਗੀ ਹੈ, ਕਸਤੂਰੀ ਹਾਥ ਨਾਹੀ ਲਾਗੀ। ਸੋ ਸੁਗੰਧਿ ਪਵਨ ਕਰਕੈ ਚਲਤੀ ਰਹਤੀ ਹੈ। ਤੈਸੇ ਮਾਯਾ ਕੇ ਮੋਹ ਰੂਪੀ ਪਉਨ ਜਬ ਚਲਤੀ ਹੈ, ਤਬ ਤਿਸ ਕੇ ਆਗੇ ਕਥਨੀ ਨਹੀਂ ਠਹਰਤੀ, ਉਡਿ ਜਾਤੀ ਹੈ।

## 106

ਅਉਰ ਬਚਨ ਇਹੁ ਹੈ, ਕਿਸੀ ਪ੍ਰੀਤਵਾਨ ਅਨਾਜ ਕਾ ਤਿਆਗ ਕਰ ਦੀਆ ਥਾ। ਤਬ ਉਸ ਕਉ ਅਪਨੇ ਗੁਰਹੁੰ ਕਹਿਆ ਤੈਂ ਅਨਾਜ ਕਾ ਤਿਆਗ ਕਾਹੇ ਕਉ ਕੀਆ ਹੈ। ਤਿਆਗ ਕਰੀਐ ਤਉ 'ਮੈਂ ਮੇਰੀ' ਕਾ ਤਿਆਗ ਕਰੀਐ, ਜਿਸ ਪਰਮੇਸਰ ਸਿਉਂ ਬਿਛੋਰਾ ਡਾਰਿਆ ਹੈ। ਅਰ ਅਨਾਜ ਕਾ ਕਛੁ ਪ੍ਰਾਣਹੁੰ ਕੇ ਰਹਣ ਮਾਤ੍ਰ ਅੰਗੀਕਾਰ ਕਰ ਲੇਵਨਾ ਪਰਵਾਨ ਹੈ।

## 107

ਅਉਰ ਬਚਨ ਇਹੁ ਹੈ, ਜਿਨ ਕੇ ਹਿਰਦੈ ਮਹਿ ਸੰਤਹੁ ਵਾਲਾ ਬਿਬੇਕ ਹੈ, ਜਾਗ੍ਰਤ ਪੁਰਖ ਉਹੀ ਕਹੀਤੇ ਹੈਂ। ਅਰ ਜੋ ਸੰਤਹੁੰ ਕੇ ਬਿਬੇਕ ਤੇ ਹੀਨ ਹੈਂ, ਤੇ ਅਗਿਆਨ ਰੂਪੀ ਨਿੰਦ੍ਰਾ ਮਹਿ ਸੂਤੇ ਪੜੇ ਹੈਂ। ਜਾਗਤੇ ਦ੍ਰਿਸ਼ਟਿ ਆਵਤੇ ਹੈਂ ਅਰ ਹੈਂ ਸੂਤੇ ਹੂਏ। ਤਿਨ ਕਉ ਕਾਮ ਕ੍ਰੋਧਾਦਿਕ ਜੋ ਤਸਕਰ[1] ਹੈਂ, ਸੋ ਦਿਨ ਰੈਨ ਲੂਟਤੇ ਹੈਂ।

## 108

ਅਉਰ ਬਚਨ ਇਹੁ ਹੈ, ਜਿਨ ਪੁਰਖਹੁੰ ਸਹਨਸ਼ੀਲਤਾ ਰੂਪੀ ਸਨਾਹੁ[2] ਅਪਣੇ ਅੰਗ ਮਹਿ ਪਹਿਰਿਆ ਹੈ, ਤਿਨ ਕਉ ਦੁਰਜਨਹੁੰ ਰੂਪੀ ਬਾਣ ਕੋਊ ਨਹੀਂ ਬੇਧ ਸਕਤਾ। ਸਹਿਨਸ਼ੀਲਤਾ ਕਰਕੈ ਸਦਾ ਸੀਤਲ-ਚਿਤ ਰਹਤੇ ਹੈਂ।

---

1. ਚੋਰ; 2. ਸੰਜੋਅ।

# 109

ਅਉਰ ਬਚਨ ਇਹੁ ਹੈ, ਕੋਈ ਸਾਧ ਪਰਮੇਸਰ ਆਗੇ ਐਸੀ ਅਰਦਾਸਿ ਕਰਤਾ ਥਾ, ਜੋ ਹੇ ਪੂਰਨ ਪਰਮੇਸੁਰ! ਮੈਂ ਮਾਇਆ ਸਾਥ ਮਿਲਕੈ ਮਹਾਂ ਅਪਵਿਤ੍ਰ ਹੋ ਗਇਆ ਹੌਂ। ਜੈਸੇ ਜਲ ਅਨਾਜ, ਸਰੀਰ ਕੇ ਸਾਥਿ ਮਿਲਕੈ ਅਪਵਿਤ੍ਰ ਹੋਇ ਜਾਤਾ ਹੈ। ਤੈਸੇ ਮਾਇਆ ਕੇ ਸਾਥਿ ਮਿਲਕੈ ਮੈਂ ਮਹਾਂ ਅਪਵਿਤ੍ਰ ਹੋ ਗਇਆ ਹੌਂ। ਸੋ ਕੈਸਾ ਅਪਵਿਤ੍ਰ ਹੋ ਗਇਆ ਹੌਂ, ਮੇਰੇ ਚਿਤ ਕੀਆਂ ਚਿਤਵਨੀਆਂ ਠੱਗਾਂ ਵਾਲੀਆਂ ਹੋਇ ਗਈਆਂ ਹੈਂ। ਅਰ ਬਚਨ ਮੇਰੇ ਕਪਟ ਰੂਪ ਹੋਇ ਗਏ ਹੈਂ, ਕਰਮ ਮੇਰੇ ਕਸਾਬ ਵਾਲੇ ਹੋਇ ਗਏ ਹੈਂ, ਨ ਸੰਤਹੁ ਕੀ ਸੰਗਤਿ ਕਰਣੇ ਕੀ ਮੇਰੇ ਵਿਖੇ ਪ੍ਰੀਤਿ ਰਹੀ ਹੈ, ਨ ਤੁਮਾਰੇ ਭਜਨ ਕੀ ਪ੍ਰੀਤਿ ਮੇਰੇ ਵਿਖੇ ਰਹੀ ਹੈ। ਮਾਇਆ ਸਾਥਿ ਮਿਲਕੈ ਮਾਇਆ ਰੂਪ ਹੋ ਗਇਆ ਹੌਂ। ਬਹੁੜ ਸਭ ਕਰਮ ਮਾਇਆ ਮਈ ਕਰਤਾ ਹੌਂ, ਸ੍ਰੇਸ਼ਟ ਕਰਮ ਕੋਊ ਨਹੀਂ ਕਰਤਾ। ਤੇਰਾ ਕੋਊ ਸੰਤ ਸਾਧ ਜਾਨ ਕਰ ਭਾਉ ਨਹੀਂ ਕਰਤਾ, ਤੇਰਾ ਕੋਊ ਜੀਉ ਜਾਨ ਕਰ ਭਾਉ ਨਹੀਂ ਕਰਤਾ। ਕੋਊ ਪ੍ਰੋਜਨ ਰੋਪਕੈ[1] ਅਥਵਾ ਦੰਭ ਸਾਥਿ ਮਿਲ ਕਰ ਭਾਉ ਕਰਤਾ ਹੌਂ। ਮਾਇਆ ਸਾਥ ਮਿਲ ਕਰ ਐਸਾ ਅਪਵਿਤ੍ਰ ਹੋ ਗਇਆ ਹੌਂ। ਇਸੀ ਨਮਿਤ ਤੇਰੀ ਸਹਾਇਤਾ ਕਉ ਢੂੰਢਤਾ ਹੌਂ। ਜਬ ਤੇਰੀ ਸਹਾਇਤਾ ਮੇਰੀ ਸੰਗੀ ਹੋਵੈਗੀ। ਤਬ ਜੋ ਮਾਇਆ ਦੁਖ ਦੇਵਣੇ ਵਾਲੀ ਹੈ। ਸੋ ਮਾਇਆ ਮੋਕਉ ਸੁਖ ਦੇਵਣੇ ਵਾਲੀ ਹੋਇ ਜਾਇਗੀ। ਕਾਹੇ ਤੇ ਜੋ ਮਾਇਆ ਤੇਰੀ ਦਾਸੀ ਹੈ। ਜਿਉਂ ਤੂੰ ਉਨ ਕੋ ਆਗਿਆ ਦੇਹਿੰਗਾ ਤੈਸੇ ਕਰਮ ਕਰੇਗੀ। ਤਾਂਤੇ ਹੇ ਪਤਿਤ ਪਾਵਨ! ਐਸੀ ਕ੍ਰਿਪਾ ਕਰਹੁ ਜੁ ਮਾਇਆ ਮੋਕਉ ਦੁਖ ਨਾ ਦੇਇ। ਅਰ ਜਬ ਤੇਰੀ ਕ੍ਰਿਪਾ ਬਿਲੰਬ[2] ਕਰੈਗੀ। ਤਬ ਮਾਇਆ ਮੋਕਉ ਜੂਨੀ ਦਾਖਲ ਲੇ ਕਰੈਗੀ। ਜਬ ਜੂਨੀ ਦਾਖਲ ਹੂਆ ਤਬ ਮੇਰੀ ਬੁਧਿ ਚਲਤੀ ਰਹੈਗੀ। ਨਾ ਜਾਨੈਗਾ ਮੈਂ ਕਿਸ ਕੇ ਬੰਧਨ ਕਰ ਬੰਧਿਆ ਹੌਂ, ਨਾ ਜਾਨਉਂਗਾ ਮੁਕਤਿ ਕਿਸ ਕਰਨਾ ਹੈ। ਅਤੇ ਅਬ ਤੌ ਸਭ ਸਮਝਤਾ ਹੌ। ਜੋ ਮਾਇਆ ਮੋਕਉ ਬੰਧਨਹੁੰ ਕਰਕੈ ਬਾਂਧਿਆ ਹੈ ਅਰ ਮੁਕਤਿ ਤੇਰੀ ਦਇਆ ਮਇਆ ਕਰਣਾ ਹੈ।

ਤਾਂਤੇ ਇਸ ਸਮਝਣ ਕਾ ਫਲ ਯਹੀ ਹੈ। ਜੋ ਤੂੰ ਮੇਰੀ ਅਰਦਾਸ ਤੁਰਤ ਮਾਨ ਲੇਹ ਅਰ ਮਰਣੇ ਤੇ ਆਗੇ ਮੋਕਉ ਮੁਕਤਿ ਕਰ ਲੇਹਿ। ਅਰ ਤੇਰੇ ਸਿਉਂ ਜੋ ਮੈਂ ਮਾਂਗਤਾ ਹੌਂ, ਸੋ ਅਪਨੈ ਪਿਤਾ ਪੂਤ ਕੈ ਸਨਬੰਧ ਕਰਕੈ ਮਾਂਗਤਾ ਹੌਂ। ਤੂੰ ਮੇਰਾ ਪਿਤਾ ਹੈਂ, ਅਰ ਹੌ ਤੇਰਾ ਪੂਤ ਹੌਂ। ਜੈਸੇ ਪੂਤ ਪਿਤਾ ਸਿਉਂ ਬੇਨਤੀ ਕਰਕੈ ਲੇਤਾ ਹੈ, ਝੇੜ ਕਰ ਲੇਤਾ ਹੈ, ਰੋਇ ਕਰ ਲੇਤਾ ਹੈ, ਪਰ ਲੇਤਾ ਹੈ। ਬਹੁੜਿ ਜਬ ਤੂ ਮੇਰੀ ਅਰਦਾਸਿ ਮਾਨਹਿੰਗਾ। ਤਬ ਮੈਂ ਐਸੇ ਸੁਖ ਜਾਇ ਭੁੰਚਹੁਗਾ। ਤੇਰਾ ਜੋ ਬ੍ਰਹਮਾਨੰਦ ਰੂਪੀ ਬਾਗ ਕਾ ਮੇਵਾ ਜਾਇ ਖਾਵਹੁੰਗਾ। ਆਗੇ ਊਹਾਂ ਕਈ ਕੋਟਿ ਸੰਤ ਰੂਪੀ ਪੰਖੀ ਰਹਤੇ ਹੈਂ, ਉਨਕੈ ਸੰਗ ਹਉਂ ਭੀ ਰਲ ਮਿਲ ਰਹਉਂਗਾ। ਸੋ ਬ੍ਰਹਮਾਨੰਦ ਰੂਪੀ ਬਾਗ ਕੈਸਾ ਹੈ।

---

1. ਮਨੋਰਥ ਲੈ ਕੇ; 2. ਦੇਰੀ।

ਸੋ ਸਦਾ ਫੂਲਿਆ ਫਲਿਆ ਰਹਿਤਾ ਹੈ। ਅਉੜ ਕਬਹੂ ਨਹੀਂ ਹੋਤੀ, ਅੰਮ੍ਰਿਤ ਰੂਪੀ ਮੇਘ ਊਹਾਂ ਸਦਾ ਬਰਸਤੇ ਰਹਤੇ ਹੈਂ। ਅਰ ਉਸ ਬਾਗ ਕੇ ਮੇਵੇ ਕਾ ਸ੍ਵਾਦ ਬੀ ਮਹਾਂ ਅਦਭੁਤਿ ਹੈ। ਅਰ ਨ ਊਹਾਂ ਜਾਲ ਹੈ ਨ ਬਧਕ[1] ਹੈ, ਨ ਊਹਾਂ ਮ੍ਰਿਤ ਹੈ। ਬਾਗ ਭੀ ਅਨੂਪ ਹੈ। ਅਰ ਪੰਖੀ ਤਿਸਕੇ ਖਾਵਣੇ ਵਾਲੇ ਭੀ ਅਨੂਪ[2] ਹੈਂ। ਊਹਾਂ ਭੋਗਹਿ ਭੋਗ ਹੈ, ਰੋਗ ਕੋਊ ਨਹੀਂ। ਊਹਾਂ ਭੁੰਚਣ ਹੀ ਭੁੰਚਣ ਹੈ। ਮੈਲ ਕਿਛੁ ਨਹੀਂ। ਤਾਂਤੇ ਹੇ ਪੂਰਨ ਪਰਮੇਸੁਰ ! ਤੂੰ ਮੇਰੀ ਅਰਦਾਸਿ ਮਾਨਹਿੰਗਾ। ਤਬ ਐਸੇ ਸੁਖ ਜਾਇ ਭੋਗਹੁੰਗਾ। ਪਰ ਮੇਰੀ ਅਰਦਾਸਿ ਤੁਰਤ ਮਾਨ। ਮੈਂ ਐਸੇ ਸੁਖਹੁੰ ਕਾ ਵਿਛੋੜਾ ਸਹਿ ਨਹੀਂ ਸਕਤਾ। ਅਤੇ ਊਹਾਂ ਤੇਰੀ ਦਇਆ ਬਿਨ ਪਹੁੰਚਣ ਨਹੀਂ ਹੋਤਾ। ਤਾਂਤੇ ਐਸੀ ਦਇਆ ਕਰਿ ਜੋ ਉਸ ਬ੍ਰਹਮਾਨੰਦ ਰੂਪੀ ਬਾਗ ਮੈਂ ਪਹੁੰਚੀਐ।

## 110

ਅਉਰ ਬਚਨ ਇਹੁ ਹੈ, ਮਨੁਖਾ ਜਨਮ ਪਰਮੇਸਰ ਪਾਵਣੇ ਕੋ ਹਥੀਆਰ ਬਣਾਇਆ ਹੈ। ਜੈਸੇ ਬਾਸਨ ਜੋੜਨ ਕਾ ਹਥੀਆਰ ਚੱਕ੍ਰ ਬਨਾਇਆ ਹੈ। ਜੈਸੇ ਕਪੜੇ ਬੁਣਨ ਕਾ ਹਥੀਆਰ ਤੁਰ, ਕੰਘੀ ਅਰ ਨਾਲ ਬਨਾਈ ਹੈ। ਜਿਸ ਕਾਰਜ ਕਉ ਹਥੀਆਰ ਬਨਾਇਆ ਹੈ। ਜਬ ਉਹ ਕਾਰਜ ਕਰਤਾ ਰਹਤਾ ਹੈ, ਤਬ ਉਹ ਹਥੀਆਰ ਬਹੁਤ ਸੁਖ ਦੇਤਾ ਹੈ। ਅਰ ਜਬ ਉਹ ਕਾਰਜ ਨ ਕੀਆ, ਉਨ ਹਥੀਆਰਹੁੰ ਸਿਉ ਇਹ ਕਾਰਜ ਕੀਨਾ ਜੋ ਚੱਕ ਕੋ ਜਲਾਇ ਕਰ। ਅਥਵਾ ਤੁਰ ਅਰ ਨਾਲ ਕਉ ਜਲਾਇ ਕਰ ਦਾਲ ਰਿੰਨ੍ਹ ਖਾਈ। ਤਬ ਉਸ ਹਥੀਆਰ ਬਡੇ ਦੀਰਘ ਕਾਰਜ ਕੋ ਬਨਾਏ ਥੇ, ਛੁਦ੍ਰ ਕਾਰਜ ਕੌ ਨਾ ਬਨਾਏ ਥੇ। ਤੈਸੇ ਮਾਨੁਖਾ ਜਨਮ ਪਰਮੇਸਰ ਕੇ ਪਾਵਣੇ ਕਾ ਹਥੀਆਰ ਬਨਾਇਆ ਹੈ। ਜਬ ਮਾਨੁਖਾ ਜਨਮ ਮਹਿਂ ਪਰਮੇਸਰ ਨਾ ਪਾਇਆ, ਅਉਰ ਮਾਇਆ ਕੇ ਕਾਰਜ ਕੀਨੇ। ਤਬ ਮਾਨੋ ਹਥੀਆਰ ਜਲਾਇ ਕਰ ਦਾਲ ਰਿੰਨ੍ਹ ਖਾਈ। ਮਾਨੁਖਾ ਜਨਮ ਬਿਰਥਾ ਗਵਾਇਆ। ਮਨੁਖਾ ਜਨਮ ਵਾਲੀ ਜੋ ਵਿਸੇਖਤਾ ਥੀ ਸੋ ਮਾਇਆ ਕੇ ਕਾਰਜਹੁੰ ਮਹਿ ਲਾਗ ਕਰਿ ਡੁਬਾਇ ਛੋਡੀ।

## 111

ਅਉਰ ਬਚਨ ਇਹੁ ਹੈ, ਮਾਨੁਖਾ ਜਨਮ ਕੀ ਬੁਧਿ ਪਰਮੇਸਰ ਬਹੁਤ ਦੀਰਘ ਉਤਪਤਿ ਕੀਨੀ ਹੈ। ਜਿਸ ਕਾਰਜ ਕਉ ਬੁਧਿ ਲਾਗਤੀ ਹੈ, ਸੋ ਕਾਰਜ ਭਲੀ ਪ੍ਰਕਾਰ ਕਰ ਲੇਤੀ ਹੈ। ਤਬ ਉਹੀ ਪਰਮੇਸਰ ਕੇ ਪਾਵਣੇ ਕੇ ਕਾਰਜ ਮਹਿਂ ਲਾਗਤੀ ਹੈ। ਤਬ ਉਹੀ ਪਰਮੇਸਰ ਕਾ ਕਾਰਜ ਕਰ ਲੇਤੀ ਹੈ। ਕਾਹੇ ਤੇ ਜਿਨ ਸੰਤਹੁੰ ਪਰਮੇਸਰ ਕਉ ਪਾਇਆ ਹੈ, ਤਿਨ ਮਾਨੁਖਾ ਜਨਮ ਕੀ ਬੁਧਿ ਕਰਕੇ ਪਾਇਆ ਹੈ, ਇਸ ਕਾਰਜ ਕਰਕੈ।

---

1. ਸ਼ਿਕਾਰੀ; 2. ਬੇਮਿਸਾਲ।

ਇਸ ਕੀ ਵਿਸੇਖਤਾ ਅਧਿਕ ਪ੍ਰਗਟਿ ਹੋਤੀ ਹੈ। ਅਰ ਜਬ ਇਸ ਕਾਰਜ ਤੇ ਹੀਨ ਰਹਤੀ ਹੈ ਅਰ ਔਰ ਮਾਇਆ ਕੇ ਕਾਰਜਹੁੰ ਵਿਖੇ ਲਾਗਤੀ ਹੈ। ਤਬ ਪਸੂਅਹੁੰ ਤੇ ਅਰ ਸਰਪਹੁੰ ਤੇ ਭੀ ਨੀਚ ਗਤਿ ਕਉ ਪਾਵਤੀ ਹੈ।

## 112

ਅਉਰ ਬਚਨ ਇਹੁ ਹੈ, ਜਿਨ ਪੁਰਖਹੁੰ ਬਿਖਿਅਹੁੰ ਕੇ ਰਸ ਅਰ ਇੰਦ੍ਰੀਅਹੁੰ ਕੇ ਭੋਗ ਵਿਸੇਖ ਜਾਨੇ ਹੈਂ। ਅਰਥ ਇਹ ਜੋ ਇਨ ਵਿਖੇ ਦੋਖ-ਦ੍ਰਿਸ਼ਟਿ ਨਹੀਂ ਰਾਖਤੇ। ਤਿਨ ਪੁਰਖਹੁੰ ਕੇ ਬਚਨ ਤਿਨ ਕੀ ਸੰਗਤਿ ਜਗਿਆਸੀ ਜਨ ਕਉ ਬਿਖ ਵਤ ਹੈ। ਕਾਹੇ ਤੇ, ਜੈਸੇ ਉਹ ਆਪਿ ਹੈਂ ਤੈਸੇ ਉਨ ਕੇ ਬਚਨ ਹੋਵਹਿੰਗੇ। ਤੈਸਾ ਉਨ ਕੀ ਸੰਗਤਿ ਕਾ ਅਸਰ ਹੋਵੈਗਾ। ਤਾਂਤੇ ਉਨ ਸਿਉਂ ਪਸ਼ੂਅਹੁੰ ਕੀ ਸੰਗਤਿ ਵਿਸੇਖ ਹੈ। ਜਬ ਪਸੂਅਹੁੰ ਕੀ ਸੰਗਤਿ ਕਰਕੈ ਲਾਭ ਕਛੂ ਨਹੀਂ ਹੋਤਾ, ਤਬ ਤੋਟਾ ਭੀ ਤੋਕਉ ਨਹੀਂ ਹੋਤਾ।

## 113

ਅਉਰ ਬਚਨ ਇਹੁ ਹੈ, ਜਬ ਜੀਉ ਜਾਗ੍ਰਤ ਵਿਖੇ ਭਜਨ ਪਰਮੇਸਰ ਕਾ ਭਲੀ ਪ੍ਰਕਾਰ ਕਰਤਾ ਹੈ ਹਿਤ ਚਿਤ ਲਾਇਕੈ। ਤਬ ਉਸ ਪੁਰਖ ਕਉ ਸੁਪਨੇ ਮਹਿੰ ਭੀ ਸੰਤਹੁੰ ਕਾ ਦਰਸ਼ਨ ਹੋਤਾ ਹੈ। ਸੰਤਹੁੰ ਕੈ ਸੰਗਿ ਮਿਲ ਕਰ ਬ੍ਰਹਮ ਚਰਚਾ ਕਰਤਾ ਹੈ, ਹਰਿਜਸ ਕਰਤਾ ਹੈ, ਐਸੇ ਦਰਸ਼ਨ ਹੋਤੇ ਹੈਂ। ਜਿਨਕੇ ਦਰਸ਼ਨ ਤੇ ਕਿਲਵਿਖ ਪਾਤ ਹੋਇ ਜਾਤੇ ਹੈਂ। ਇਸੀ ਨਿਮਿਤ ਗੁਰੂ ਜੀ ਭੀ ਕਹਿਆ ਹੈ:

**ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ॥**

ਗੁਰਮੁਖਹੁ ਕਾ ਸਵਣਾ ਅਰ ਜਾਗਣਾ ਸਮਾਨਿ ਦਿਖਾਇਆ ਹੈ।

## 114

ਅਉਰ ਬਚਨ ਇਹੁ ਹੈ, ਗੁਰਮੁਖਹੁੰ ਅਪਨੇ ਹਿਰਦੇ ਕੀ ਬ੍ਰਿਰਤਿ ਸੁਕ੍ਰਿਤਹੁੰ ਕੀ ਬਨਾਇ ਲੀਤੀ ਹੈ। ਮਨ ਬਚ ਕਰਮ ਕਰਕੈ ਉਨ ਸਿਉਂ ਸੁਕ੍ਰਿਤ ਹੀ ਹੋਤੇ ਹੈਂ। ਅਰ ਮਨਮੁਖਹੁੰ ਅਪਣੇ ਹਿਰਦੇ ਕੀ ਬ੍ਰਿਤਿ ਦੁਕ੍ਰਿਤਹੁੰ ਕੀ ਬਨਾਇ ਲੀਤੀ ਹੈ। ਮਨ ਬਚ ਕਰਮ ਉਨ ਸਿਉਂ ਦੁਕ੍ਰਿਤ ਹੀ ਹੋਤੇ ਹੈਂ। ਉਨ ਕੇ ਸੁਕ੍ਰਿਤਹੁੰ ਕੇ ਅੰਬਾਰ ਹੋਤੇ ਜਾਤੇ ਹੈਂ ਅਰ ਉਨ ਕੇ ਦੁਕ੍ਰਿਤਹੁੰ ਕੇ ਅੰਬਾਰ ਹੋਤੇ ਜਾਤੇ ਹੈਂ। ਤਾਂਤੇ ਅਨੇਕ ਜੁਗਹੁੰ ਪ੍ਰਯੰਤ ਮਨਮੁਖ ਦੁਖ ਭੋਗਹਿੰਗੇ ਅਰ ਗੁਰਮੁਖ ਸੁਖ ਭੋਗਹਿੰਗੇ। ਕਾਹੇਤੇ ਜੋ ਕਰਮਹੁੰ ਅਨੁਸਾਰ ਦੁਖ ਸੁਖ ਭੋਗੀਤਾ ਹੈ। ਪਰਮਾਤਮਾ ਕੀ ਨੇਤ ਇਸੀ ਪ੍ਰਕਾਰ ਹੈ।

## 115

ਅਉਰ ਬਚਨ ਇਹੁ ਹੈ, ਇਨ ਛਿਅਹੁੰ ਚਾਹਹੁੰ ਕਰਕੈ ਜੀਉ ਦੁਖੀ ਹੈ। ਚਾਹ ਮਾਇਆ ਕੀ, ਚਾਹ ਇਸਤ੍ਰੀ ਕੀ, ਚਾਹ ਭਲੇ ਭੋਜਨ ਬਸਤ੍ਰਹੁੰ ਕੀ, ਚਾਹ ਪ੍ਰਭੁਤਾ ਕੀ, ਚਾਹ ਸੁੰਦਰ ਰੂਪ ਕੀ, ਚਾਹ ਦੰਭ ਦਿਖਾਲੇ ਕੀ।

## 116

ਅਉਰ ਬਚਨ ਇਹੁ ਹੈ, ਜੋ ਅਤੀਤ ਫਕੀਰ ਹੋਇਕੈ ਮਾਇਆਵਾਨਹੁੰ ਕਾ ਮੁਹਤਾਜ ਜਾਇ ਹੋਤਾ ਹੈ, ਤਿਸ ਕਾ ਪਰਲੋਕ ਵਿਖੇ ਪਰਮੇਸਰ ਮੂੰਹ ਕਾਲਾ ਕਰਤਾ ਹੈ। ਅਰ ਇਉਂ ਕਹਤਾ ਹੈ, 'ਤੂ ਮੇਰਾ ਅਤੀਤ ਫਕੀਰ ਕਹਾਇ ਕਰ ਫਿਰ ਐਸੇ ਨੀਚਹੁੰ ਕਾ ਮੁਹਤਾਜ ਕਿਉਂ ਜਾਇ ਹੂਆ ਜੁ ਉਹ ਨੀਚ ਭੀ ਤਉ ਸਦਾ ਮੇਰੇ ਮੁਹਤਾਜ ਰਹਤੇ ਹੈਂ। ਜੁ ਆਪ ਮੁਹਤਾਜ ਹੈਂ ਤਿਨਕਾ ਮੁਹਤਾਜ ਜਾਇ ਹੋਵਣਾ ਮਾਇਆ ਕੇ ਨਿਮਿਤ, ਤੈਂ ਮੇਰਾ ਬਿਰਦ ਲਜਾਇਆ ਹੈ।'

## 117

ਅਉਰ ਬਚਨ ਇਹੁ ਹੈ, ਜੋ ਮਾਨੁਖ, ਮਾਨੁਖ ਕੀ ਆਸਾ ਕਰਤਾ ਹੈ, ਤਬ ਉਸ ਕਉ ਪਰਮੇਸਰ ਐਸੇ ਕਹਤਾ ਹੈ, 'ਰੇ ਦੁਸ਼ਟ! ਮੈਂ ਤਉ ਤੇਰੇ ਸਦਾ ਅੰਗ ਸੰਗ ਰਹਤਾ ਹੌਂ, ਅਰ ਭਲੀ ਪ੍ਰਕਾਰ ਤੇਰੀ ਬ੍ਰਿਥਾ ਕਾ ਸਰਬ ਪ੍ਰਕਾਰ ਭੇਦੀ ਹੌਂ ਅਰ ਸਰਬ ਪ੍ਰਕਾਰ ਸਮਰੱਥ ਹੌਂ। ਅਰ ਆਗੇ ਜੇਤੇ ਪਦਾਰਥ ਤੇਰੇ ਪਾਸਿ ਹੈਂ, ਸਭ ਮੇਰੇ ਦੀਏ ਹੂਏ ਹੈਂ। ਇਸ ਗਿਆਨ ਤੇ ਭੀ ਹੀਨ ਹੈਂ, ਮੇਰੇ ਦੀਏ ਨਹੀਂ ਜਾਨਤਾ। ਅਰ ਅਬ ਆਸਾ ਭੀ ਅਉਰੋ ਕੀ ਕਰਣੇ ਲਾਗਾ ਹੈ। ਇਸ ਬਾਤ ਕਾ ਬਦਲਾ ਤੋ ਕਉਂ ਨਰਕ ਭੁੰਚਾਵਉਂਗਾ। ਜੈਸੇ ਕਹਿਆ ਹੈ :

**ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥**
**ਤੇ ਨਰਿ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥**

## 118

ਅਉਰ ਬਚਨ ਇਹੁ ਹੈ, ਜੋ ਮਨੁਖ ਰਾਜਿਅਹੁੰ ਕੇ ਦਾਸ ਜਾਇ ਹੋਤੇ ਹੈਂ, ਅਰ ਅਪਨਾ ਸੀਸ ਮਾਇਆ ਕੇ ਨਿਮਿਤ ਉਨ ਕੀ ਭੇਟ ਚਾੜ੍ਹਤੇ ਹੈਂ। ਤਬ ਉਨ ਕਉ ਪਰਮੇਸਰ ਐਸੇ ਕਹਤਾ ਹੈ, 'ਰੇ ਦੁਸ਼ਟ! ਮੈਂ ਤੇਰੇ ਕਉ ਮਾਤਾ ਗਰਭ ਤੇ ਤਬ ਹੀ ਬਾਹਰ ਕੀਆ ਥਾ, ਜਬ ਤੈਂ ਮੇਰੇ ਸਾਥ ਭਜਨ ਕਰਨੇ ਕਾ ਬੋਲ ਕੀਆ ਥਾ ਅਤੇ ਮੈਂ ਤੇਰੇ ਸਾਥਿ ਰਿਜ਼ਕ ਦੇਵਣੇ ਕਾ ਬੋਲ ਕੀਆ ਥਾ।[1] ਸੋ ਤੈਂ ਦੋਨੋਂ ਬੋਲ ਚਾਇ ਬਿਸਾਰੇ। ਤੈ ਤੋ ਦਾਸ

1. ਪ੍ਰਣ ਕੀਤਾ ਸੀ।

ਮੇਰਾ ਕਹਾਇ ਕਰ ਮੇਰੇ ਭਜਨ ਵਿਖੇ ਲਾਗਣਾ ਥਾ, ਤੂੰ ਔਰੀਂ ਕਾ ਦਾਸ ਕਿਉਂ ਜਾਇ ਹੂਆ। ਸਾਸਿ ਮੇਰੇ ਦੀਏ ਲੇਤਾ ਹੈਂ ਅਰੁ ਰਿਜ਼ਕ ਮੇਰਾ ਦੀਆ ਖਾਵਤਾ ਹੈਂ। ਅਰੁ ਦਾਸ ਅਉਰੀ ਕਾ ਜਾਇ ਕਹਾਇਆ। ਤਾਂਤੇ ਤੇਰੇ ਕਉ ਭੀ ਨਰਕ ਭੁੰਚਾਵਤਾ ਹੌਂ।'

## 119

ਅਉਰ ਬਚਨ ਇਹੁ ਹੈ, ਜਬ ਇਹੁ ਜੀਉ ਕਿਸੀ ਜੀਉ ਕਾ ਭਲਾ ਬਾਂਛਤਾ ਹੈ, ਤਬ ਪ੍ਰਥਮੇ ਅਪਨੀ ਹੀ ਭਲਾਈ ਕਰਤਾ ਹੈ ਅਰ ਜਬ ਦਇਆ ਕਰਕੈ ਕਿਸੀ ਕਉ ਕਛੁ ਦਾਨ ਪੁੰਨ ਕਰਤਾ ਹੈ, ਤਬ ਪ੍ਰਥਮੇ ਅਪਨਾ ਹੀ ਰਿਜ਼ਕ ਬਢਾਵਤਾ ਹੈ। ਅਰ ਜਬ ਕਿਸੀ ਜੀਵ ਕਉ ਮੀਠੇ ਬਚਨਹੁੰ ਕਰਕੈ ਪ੍ਰਸੰਨ੍ਹ ਕਰਤਾ ਹੈ, ਤਬ ਪ੍ਰਥਮੇ ਅਪਨਾ ਹਿਰਦਾ ਹੀ ਸੀਤਲ ਕਰਤਾ ਹੈ। ਅਰ ਜਬ ਕਿਸੀ ਜੀਵ ਸਾਥ ਕਪਟ ਅਰ ਛਲ ਕਰਤਾ ਹੈ, ਤਬ ਪ੍ਰਿਥਮੇ ਕਪਟ ਅਰ ਛਲ ਅਪਨੇ ਹੀ ਸਾਥਿ ਕਰਤਾ ਹੈ। ਇਹ ਨੇਤ ਪਰਮਾਤਮਾ ਇਸੀ ਪ੍ਰਕਾਰ ਰਚੀ ਹੈ।

## 120

ਅਉਰ ਬਚਨ ਇਹੁ ਹੈ, ਜੋ ਮਾਇਆ ਜੀਵਹੁੰ ਕਉ ਮਿਲਤੀ ਹੈ ਤਿਸ ਕਉ ਜੀਵ ਢਾਂਪਿ ਰਾਖਤੇ ਹੈਂ, ਮਾਇਆ ਕਾ ਰਹਸ ਨਹੀਂ ਲੇਤੇ। ਮਾਨੋ ਮਾਇਆ ਕਉ ਕੈਦ ਕਰ ਰਾਖਤੇ ਹੈਂ। ਜੈਸੇ ਕੋਊ ਨਿਆਈ[1] ਪਾਤਿਸ਼ਾਹ ਕਉ ਕੈਦ ਕਰ ਰਾਖੇ, ਨਿਆਉ ਨ ਕਰਣੇ ਦੇਇ। ਤੈਸੇ ਮਾਇਆ ਕਰਕੈ ਅਨੇਕ ਕਾਰਜ ਸਿੱਧ ਹੋਤੇ ਹੈਂ। ਜਿਨਹੁੰ ਨੇ ਸੰਚਾ ਕਰਕੈ ਅੰਤਰਿ ਰਾਖਿ ਛੋਡੀ ਹੈ, ਮਾਨੋ ਨਿਆਈ ਪਾਤਿਸਾਹੁ ਕੋ ਕੈਦ ਕਰ ਛੋਡਿਆ ਹੈ। ਤਿਨ ਜੀਵਹੁੰ ਕੀ ਏਹ ਦਸ਼ਾ ਹੈ।

## 121

ਅਉਰ ਬਚਨ ਇਹੁ ਹੈ, ਅਰ ਜੋ ਮਾਇਆ ਸੰਤਹੁੰ ਕਉ ਮਿਲਤੀ ਹੈ, ਸੋ ਸਰਬ ਜੀਵਹੁੰ ਕੇ ਵਰਤਣ ਮਹਿ ਆਵਤੀ ਹੈ। ਮਾਨੋ ਮਾਇਆ ਕਾ ਸੰਤ ਰਹਸ ਲੇਤੇ ਹੈਂ। ਮਾਇਆ ਕਾ ਤੱਤ ਏਹੀ ਹੈ ਜੋ ਕਿਸੀ ਅਰਥ ਲਗਾਵਣੀ। ਨਾਂਗੇ ਕਉ ਪਟ[2] ਕਰ ਦੇਵਣਾ, ਭੂਖੇ ਕਉ ਭੋਜਨ ਦੇਵਣਾ, ਰੋਗੀ ਕਾ ਔਖਧਿ ਕਰਣਾ। ਮਾਨੋ ਸੰਤ ਮਾਇਆ ਕਉ ਕੈਦ ਤੇ ਮੁਕਤ ਕਰਤੇ ਹੈਂ। ਅਰ ਮਾਇਆ ਕੀ ਸੁੰਦਰਤਾਈ ਪ੍ਰਗਟ ਕਰਤੇ ਹੈ।

---

1. ਇਨਸਾਫ਼ ਪਸੰਦ; 2. ਬਸਤਰ।

## 122

ਅਉਰ ਬਚਨ ਇਹੁ ਹੈ, ਸੰਤ ਜਨਹੁੰ ਨੇ ਸਰਬ ਪਦਾਰਥ ਕਉ ਤਿਆਗ ਕਰ ਏਕ ਗੋਬਿੰਦ ਕਉ ਗ੍ਰਹਣ ਕੀਆ ਹੈ। ਅਵਰ ਪਦਾਰਥ ਉਨ ਕੋ ਸੁਖ ਕੋਊ ਨਹੀਂ ਦੇਤਾ। ਇਸੀ ਨਿਮਿਤ ਗੋਬਿੰਦ ਹੀ ਕਉ ਗ੍ਰਹਣ ਕੀਆ। ਅਰ ਗੋਬਿੰਦ ਸਗਲ ਸੰਸਾਰ ਕਉ ਤਿਲਾਗ[1] ਕਰ ਸੰਤ ਜਨਹੁੰ ਕਉ ਗ੍ਰਹਿਣ ਕੀਆ ਹੈ। ਜੈਸੇ ਕਹਿਆ ਹੈ ਗੁਰੂ ਜੀ ਨੇ :

**ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ॥**

## 123

ਅਉਰ ਬਚਨ ਇਹੁ ਹੈ, ਜਿਨ ਪੁਰਖਹੁੰ ਸਤਿ ਬੀਚਾਰ ਰੂਪੀ ਦੀਪਕ ਪ੍ਰਜ੍ਵਲਤ ਕੀਆ ਅਰ ਮਨ ਮੰਦਰ ਮਹਿ ਪ੍ਰਕਾਸ ਕੀਆ ਹੈ, ਬੁਰੇ ਸੁਭਾਵਹੁੰ ਰੂਪੀ ਜੋ ਸਰਪ ਹੈਂ ਮਨ ਮੰਦਰ ਮਹਿ। ਤਿਨ ਕਉ ਪੁਰਖ ਪ੍ਰਜਤਨ ਕਰਕੈ ਬਾਹਰ ਕਾਢਿਆ ਹੈ। ਤਿਨ ਪੁਰਖਹੁੰ ਮਹਿ ਅਰੁ ਪਰਮੇਸੁਰ ਮਹਿ ਭੇਦ ਕਿਛੁ ਨਹੀਂ। ਉਨ ਕੇ ਕਰਮ ਉਨ ਕੇ ਨਹੀਂ, ਪਰਮੇਸਰ ਕੇ ਹੈਂ। ਉਨਕੇ ਬਚਨ ਉਨ ਕੇ ਨਹੀਂ, ਪਰਮੇਸਰ ਕੇ ਹੈਂ। ਜੈਸੇ ਖੰਡ ਕਾ ਘੋੜਾ, ਘੋੜਾ ਨਹੀਂ, ਖੰਡ ਹੀ ਹੈ। ਜੈਸੇ ਸ੍ਵਰਨ ਕਾ ਭੂਖਨ ਭੂਖਨ ਨਹੀਂ, ਸ੍ਵਰਨ ਹੀ ਹੈ। ਤੈਸੇ ਸੰਤਹੁੰ ਕੇ ਨਾਮ ਅਰ ਬਚਨ ਕਹਣ ਮਾਤ੍ਰ ਹੈਂ, ਅਰ ਹੈਂ ਉਹ ਪਰਮੇਸਰ ਰੂਪ।

## 124

ਅਉਰ ਬਚਨ ਇਹੁ ਹੈ, ਸੰਤ ਜਨ ਅਰ ਪਰਮੇਸੁਰ ਸਦਾ ਆਪਸ ਮਹਿ ਮਿਲ ਬੈਠਤੇ ਹੈਂ, ਮਿਲ ਕਰ ਬਾਤਾਂ ਕਰਤੇ ਹੈਂ, ਜਾਗਤ ਅਰ ਸੋਵਤ ਸਦਾ ਪਰਮੇਸਰ ਕਾ ਉਪਦੇਸ ਪੜਤੇ ਸੁਣਤੇ ਹੈਂ। ਪਰਮੇਸਰ ਸੰਤਹੁੰ ਕਾ ਭੇਦੀ[2] ਹੈ ਅਰ ਸੰਤ ਜਨ ਪਰਮੇਸਰ ਕੇ ਭੇਦੀ ਹੈਂ। ਔਰ ਤੀਸਰੇ ਕੀ ਸਮਾਈ ਊਹਾਂ ਨਹੀਂ ਪਾਈ ਜਾਤੀ।

## 125

ਅਉਰ ਬਚਨ ਇਹੁ ਹੈ, ਕਿਸੀ ਬਾਦਸਾਹੁ ਗੋਬਿੰਦ ਲੋਕ ਕੇ ਸਾਥ ਮੇਲਾ ਜਾਇ ਕੀਆ। ਬਾਦਸਾਹੁ ਗੋਬਿੰਦ ਲੋਕ ਕੇ ਬਚਨ ਸੁਨਿ ਕਰ ਪ੍ਰਸੰਨ ਹੂਆ। ਫਿਰ ਕਹਿਆ ਜੋ ਜੀ ਕਛੁ ਤੁਮ ਸੇਵਾ ਕੀ ਆਗਿਆ ਮੁਝੇ ਕਹੋ, ਤਬ ਮੈਂ ਸੇਵਾ ਕਰਉਂ। ਫਿਰ ਗੋਬਿੰਦ ਲੋਕ ਕਹਿਆ, ਜੋ ਮੱਖੀ ਫਿਰ ਫਿਰ ਮੁਖ ਉਪਰ ਬੈਠਤੀ ਹੈ, ਇਸ ਕੋ ਬਰਜੋ, ਤਬਿ ਬਾਦਸ਼ਾਹ ਕਹਿਆ ਜੀ ਮੱਖੀ ਤੋਂ ਮੇਰਾ ਅਮਰ[3] ਨਹੀਂ ਮਾਨਤੀ। ਕਛੁ ਤੁਮ ਔਰ

1. ਤਲਾਕ, ਤਿਆਗ; 2. ਜਾਣਕਾਰ; 3. ਹੁਕਮ।

ਆਗਿਆ ਕਰਹੁੰ ਸੋ ਸੇਵਾ ਕਰਉਂ। ਫਿਰ ਗੋਬਿੰਦ ਲੋਕ ਕਹਿਆ, ਜੋ ਜਿਸਕਾ ਅਮਰ ਮੱਖੀ ਨਹੀਂ ਮਾਨਤੀ, ਤਿਸ ਕਉ ਕਿਆ ਆਗਿਆ ਕਰਨੀ ਹੈ। ਤਾਂਤੇ ਉਸੀ ਕਉ ਆਗਿਆ ਕਰਹਿੰਗੇ ਜਿਸਕਾ ਅਮਰ ਚੌਰਾਸੀ ਲਖ ਜੋਨਿ ਮਾਨਤੀ ਹੈ। ਸਰਬ ਪਦਾਰਥ ਕਾ ਜੋ ਦਾਤਾ ਹੈ ਪਰਮੇਸਰ, ਤਿਸੀ ਕਉ ਆਗਿਆ ਕਰਹਿੰਗੇ।

## 126

ਅਉਰ ਬਚਨ ਇਹੁ ਹੈ, ਕਿਸੀ ਬਾਦਸਾਹੁ ਸੱਤ ਵਲਾਇਤਾਂ ਜੀਤੀਆਂ। ਫਿਰ ਅੱਠਵੀਂ ਵਲਾਇਤ ਊਪਰ ਚੜ੍ਹਿਆ। ਤਉ ਆਠਵੀਂ ਵਲਾਇਤ ਵਾਲੇ ਬਾਦਸਾਹੁ ਇਉਂ ਕਹਿ ਭੇਜਿਆ, ਜੋ ਤੈਂ ਬਾਹਰ ਕਾ ਮਵਾਸਾ[1] ਤਉ ਸਭ ਸਾਧਿਆ ਹੈ, ਪਰ ਘਰ ਕਾ ਮਵਾਸਾ ਨਹੀਂ ਸਾਧਿਆ। ਦਾੜੀ ਤੇਰੀ, ਤੇਰੇ ਮੁਖ ਊਪਰ ਹਸਤੀ ਹੈ। ਅਰ ਇਉਂ ਕਹਤੀ ਹੈ ਜੋ ਮੇਰਾ ਡੇਰਾ ਬਾਦਸਾਹੁ ਕੀ ਖਾਡੀ ਉਪਰ ਹੈ। ਅਰ ਬਾਦਸਾਹੁ ਸਿਉਂ ਸਦਾ ਮਵਾਸ ਰਹਤੀ ਹੌਂ, ਬਾਦਸਾਹੁ ਕਾ ਕਹਿਆ ਨੈਕੁ ਵੀ ਨਹੀਂ ਮਾਨਤੀ। ਬਾਦਸਾਹ ਕਹਤਾ ਹੈ, ਦਾੜੀ ਮੇਰੀ ਕਾਲੀ ਰਹੈ, ਅਰ ਮੈਂ ਧਿਙਾਣੇ[2] ਸੁਫੈਦ ਹੋਤੀ ਜਾਤੀ ਹੋਂ। ਲੋਕ ਬਾਦਸਾਹੁ ਕੌ ਬਹਾਦਰ ਕਹਤੇ ਹੈਂ। ਪਰ ਮੈਂ ਤਉ ਇਨਕੀ ਬਹਾਦਰੀ ਕਛੂ ਨਹੀਂ ਮਾਨਤੀ। ਸੋ ਦਾੜ੍ਹੀ ਤੇਰੀ ਐਸੀਆਂ ਬਾਤਾਂ ਕਰਤੀ ਹੈ। ਸੋ ਜਉ ਤੈਂ ਘਰ ਕਾ ਮਵਾਸਾ ਨਹੀਂ ਸਾਧਿਆ, ਤਉ ਬਾਹਰ ਕਾ ਮਵਾਸਾ ਸਾਧਿਆ ਕਾਮ ਨਾਹੀ ਆਵਤਾ। ਜਿਉਂ ਕਰ ਦਾੜੀ ਤੇਰੀ, ਤੇਰਾ ਕਹਿਆ ਨਹੀਂ ਮਾਨਤੀ, ਤੈਸੇ ਮ੍ਰਿਤ ਭੀ ਤੇਰਾ ਕਹਿਆ ਕਛੁ ਨਾ ਮਾਨੈਗੀ। ਜਬ ਤੂੰਹੀ ਮਰ ਗਇਆ ਤਬ ਪਾਤਿਸਾਹੀਆਂ ਤੇਰੀਆਂ ਕਿਤ ਕਾਮ ਆਵਹਿੰਗੀਆਂ। ਇਹ ਸਨੇਹਾ ਸੁਣਕਰ ਬਾਦਸ਼ਾਹ ਪ੍ਰਸੰਨ ਹੋਇਆ। ਕਹਣੇ ਲਾਗਾ ਉਸ ਬਾਦਸਾਹੁ ਮੇਰੇ ਕਉ ਸਾਚ ਕਹਿਆ ਹੈ। ਜਿਸ ਸਰੀਰ ਕੇ ਨਮਿਤ ਮੈਂ ਜਤਨ ਕਰਕੇ ਬਾਦਸ਼ਾਹੀਆਂ ਲੀਤੀਆਂ ਹੈਂ, ਸੋ ਸਰੀਰ ਤਉ ਛਿਨ ਭੰਗਰ ਰੂਪ ਹੈ। ਇੰਦ੍ਰੀਆਂ ਸਹਿਤ ਪਲ ਪਲ ਮਹਿ ਨਿਰਬਲ ਅਰ ਬ੍ਰਿਧ ਹੋਤਾ ਜਾਤਾ ਹੈ। ਤਾਂਤੇ ਮੈਂ ਅਉਰ ਚੜੀ ਰਹਾਈ ਹੈ। ਮੇਰੇ ਅਪਨੇ ਆਪ ਊਪਰ ਦ੍ਰਿਸ਼ਟਿ ਪੜੀ ਹੈ। ਤੈਸੇ ਹੀ ਜਿਨ ਪੁਰਖਹੁੰ ਕੀ ਦ੍ਰਿਸ਼ਟਿ ਅਪਨੇ ਮਨ ਕੇ ਸਮਝਾਵਨ ਉਪਰ ਪੜੀ ਹੈ ਤੇ ਲੋਕਹੁੰ ਕੇ ਸਮਝਾਵਨ ਤੇ ਅਲਸਾਇ ਗਏ ਹੈਂ।

## 127

ਅਉਰ ਬਚਨ ਇਹੁ ਹੈ, ਜੋ ਪਰਮੇਸਰ ਕੇ ਸੰਤ ਹੈਂ, ਸੋ ਪਰਮੇਸਰ ਕਾ ਭਉ ਅਧਿਕ ਹੀ ਰਾਖਤੇ ਹੈਂ। ਕਾਹੇ ਤੇ ਜੋ ਮਨ ਅਪਨੇ ਕਉ ਭਲੀ ਪ੍ਰਕਾਰ ਖੋਟਾ ਜਾਨਤੇ ਹੈਂ, ਅਰ ਪਰਮੇਸਰ ਕਉ ਬੇਪਰਵਾਹ ਜਾਨਤੇ ਹੈ। ਜੁ ਮਤ ਹਮ ਸਿਉਂ ਕੋਈ ਉਹ ਕਰਮ ਹੋਇ

---

1. ਆਕੀ; 2. ਮੱਲੋ ਮੱਲੀ।

ਜਾਇ, ਜੋ ਪਰਮੇਸਰ ਕਉ ਨ ਭਾਵੈ। ਤਬ ਹਮ ਕਉ ਸਾਚੀ ਦਰਗਾਹ ਮਹਿੰ ਢੋਈ ਨਾ ਮਿਲੈਗੀ। ਇਸੀ ਕਰ ਸੰਤ ਸਦਾ ਭਉ ਮਹਿ ਰਹਤੇ ਹੈਂ। ਉਨ ਸਿਉ ਸੁਕ੍ਰਿਤ ਹੀ ਹੋਤੇ ਹੈਂ, ਦੁਕ੍ਰਿਤ[1] ਨਹੀਂ ਹੋਤੇ। ਪਰ ਭੀ ਭਉ ਇਤ ਕਰ ਰਾਖਤੇ ਹੈਂ ਜੋ ਜਬ ਪਰਮੇਸਰ ਹਮਾਰੇ ਸਾਥ ਲੇਖਾ ਕਰੇ ਤਉ ਨਾ ਹਮਾਰੇ ਕਛੁ ਸੁਕ੍ਰਿਤ ਕਾ ਮੋਲ ਪੜੇਗਾ, ਨਾ ਹਮਾਰੀ ਕਛੁ ਸਮਝ ਕਾ ਮੋਲ ਪੜੇਗਾ। ਜੋ ਹਮ ਸੁਕ੍ਰਿਤ ਜਾਨ ਕਰਤੇ ਹੈਂ, ਅਪਨੀ ਬੂਝ ਅਨਸਾਰ। ਅਰ ਪਰਮੇਸਰ ਭਾਵੈ ਤਉ ਇਉਂ ਹੋਇ ਜਾਵੈ, ਸੁਕ੍ਰਿਤ, ਦੁਕ੍ਰਿਤ ਹੋਇ ਜਾਵਹਿ। ਐਸੀ ਸਮਝ ਜੋ ਸੰਤ ਜਨਹੁੰ ਕੇ ਹਿਰਦੇ ਮਹਿ ਹੈ, ਉਨ ਕਉ ਅਹੰਕਾਰ ਕਾ ਫੁਰਨਾ ਕਬਹੂੰ ਨਹੀਂ ਫੁਰਤਾ। ਬਾਰੰਬਾਰ ਅਪਨੀ ਠਉੜ ਪਰਮੇਸਰ ਆਗੇ ਬੇਨਤੀਆਂ ਕਰਤੇ ਹੈਂ ਅਰ ਰੁਦਨ ਕਰਤੇ ਕਹਤੇ ਹੈਂ, 'ਹੇ ਪੂਰਨ ਪਰਮੇਸਰ, ਹਮਾਰੇ ਸਾਥਿ ਲੇਖਾ ਨਹੀਂ ਕਰਣਾ, ਹਮ ਸਾਸਿ ਸਾਸਿ ਭੂਲੇ ਹੂਏ ਹੈ। ਅਪਨੀ ਪਤਿਤਪਾਵਨੀ ਕਾ ਹਮਾਰੇ ਊਪਰ ਅੰਗ ਰਾਖਣਾ ਇਸ ਪ੍ਰਕਾਰ ਸੰਤ ਸਦਾ ਭਉ ਮਹਿੰ ਰਹਤੇ ਹੈ। ਜੈਸੇ ਕਹਿਆ ਹੈ ਸੰਤਹੁੰ :

ਪੰਖੀ ਕਉ ਭਉ ਬਾਜ਼ ਕਾ, ਮਿਰਿਹਾਂ ਕਉ ਭਉ ਸ਼ੀਹ।
ਛੱਜੂ ਸੰਤਹੁ ਕਉ ਭਉ ਰਾਮ ਕਾ, ਰਾਤੀ ਅਤੈ ਡੀਂਹ।

## 128

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਪੂਛਿਆ, ਜੋ ਸੰਤਹੁ ਕੇ ਬਚਨ ਪੜ੍ਹਤੇ ਹੈ, ਬਹੁਤ ਸੁਣਤੇ ਹੈਂ ਪਰ ਹਿਰਦੇ ਕਉ ਅਸਰ ਨਹੀਂ ਹੋਤਾ। ਸੋ ਕਿਸ ਨਮਿਤ ਹਿਰਦੇ ਕਉ ਅਸਰ ਨਹੀਂ ਹੋਤਾ। ਤਬ ਸਾਧ ਉਤਰ ਦੀਆ, ਜੋ ਇਸ ਪ੍ਰਸ਼ਨ ਕੇ ਤੀਨ ਉਤਰ ਹੈਂ, ਸੋ ਤੁਮ ਸੁਨਹੁ। ਪਹਿਲਾ ਉਤਰ ਇਹੁ ਹੈ, ਮਾਨ ਮੋਹ ਰੂਪੀ ਰੋਗ ਜੀਵਹੁੰ ਊਪਰ ਪ੍ਰਬਲ ਪੜਾ ਹੈ, ਰੋਗ ਕੀ ਪ੍ਰਬਲਾਈ ਕਰਕੈ ਸੰਤਹੁੰ ਕੇ ਬਚਨਹੁੰ ਰੂਪੀ ਅਉਖਧਿ ਅਸਰ ਨਹੀਂ ਕਰਤਾ। ਜੈਸੇ ਜਿਸ ਕਉ ਛਰਦ ਰੋਗ ਹੋਤਾ ਹੈ, ਸੋ ਅਉਖਧ ਸਭਿ ਉਕਲੇਦ[2] ਕਰ ਡਾਰਤਾ ਹੈ। ਅਉਖਧ ਅੰਤਰਿ ਠਹਰੇ ਤਬ ਹੀ ਅਸਰ ਕਰੇ। ਕਿਉਂ ! ਤੈਸੇ ਮਨ ਊਪਰ ਮਾਨ ਮੋਹ ਰੂਪੀ ਰੋਗ ਪ੍ਰਬਲ ਪੜਾ ਹੂਆ ਹੈ, ਇਸੀ ਨਮਿਤ ਸੰਤਹੁੰ ਕੇ ਬਚਨਹੁੰ ਰੂਪੀ ਅਉਖਧ ਅਸਰ ਨਹੀਂ ਕਰਤਾ।੧।

ਦੂਜਾ ਉਤਰ ਇਹ ਹੈ, ਜੋ ਮਨ ਸਦਾ ਤ੍ਰਿਹੁੰ ਤਾਪਹੁੰ ਕਰ ਤਪਤਾ ਰਹਤਾ ਹੈ। ਆਧਿ ਬਿਆਧਿ ਉਪਾਧਿ ਕਰਕੈ ਤਪਤਾ ਰਹਤਾ ਹੈ। ਆਧਿ ਕਹੀਐ ਅੰਤਰ ਕੀ ਪੀੜਾ, ਬਿਆਧਿ ਕਹੀਐ ਸਰੀਰ ਕੇ ਦੁਖ, ਉਪਾਧਿ ਕਹੀਏ ਬਿਉਹਾਰ ਅਰ ਧੰਧੇ ਸੋ ਇਨ ਤੀਨਹੁੰ ਤਾਪਹੁੰ ਕਰਕੈ ਸਦਾ ਜੀਉ ਘੇਰਿਆ ਰਹਤਾ ਹੈ, ਇਕ ਖਿਨ ਭੀ ਇਨ ਤੇ ਨਹੀਂ ਹੁਟਤਾ। ਕਬਹੂ ਚਿੰਤਾ ਮਹਿੰ ਮਗਨ ਹੋਤਾ ਹੈ, ਕਬਹੂੰ ਸਰੀਰ ਕੇ ਰੋਗਹੁੰ ਮਹਿੰ ਆਵਰਿਆ[3] ਜਾਤਾ ਹੈ, ਕਬਹੂੰ ਬਾਹਰ ਕੀ ਕ੍ਰਿਆ ਮਹਿੰ ਅਰ ਧੰਧੇ ਮਹਿੰ ਘੇਰਿਆ ਰਹਤਾ ਹੈ। ਸੰਤਹੁੰ ਕੇ ਬਚਨ ਰੂਪੀ ਜੋ ਅੰਮ੍ਰਿਤ ਹੈ ਤਿਸ ਕੇ ਅਚਵਣ ਕਾ ਵੇਲ ਨਹੀਂ ਪਾਵਤਾ।੨।

---

1. ਬੁਰੇ ਕੰਮ; 2. ਉਲਟੀ; 3. ਘੇਰਿਆ।

ਤੀਸਰਾ ਉਤਰ ਇਹੁ ਹੈ, ਜੋ ਸੰਤਹੁ ਕਾ ਬਚਨ ਸੁਨਤਾ ਹੈ ਤਿਸ ਕਉ ਅਪਨੇ ਹਿਰਦੇ ਤੇ ਕਾਢਿ ਦੇਤਾ ਹੈ। ਅਰਥ ਇਹ ਜੋ ਇਹ ਬਚਨ ਕਿਸੀ ਬੁਧਿਵਾਨ ਪਾਸਿ ਜਾਇ ਕਰ ਕਹਉਂਗਾ, ਜੋ ਮੋਕਉ ਭੀ ਬੁਧਿਵਾਨ ਜਾਨਹਿੰਗੇ। ਅਪਨੇ ਹਿਰਦੇ ਮਹਿੰ ਬਚਨ ਨ ਲਾਇਆ, ਬਾਹਰਿ ਕਾਢਿ ਦੀਆ। ਜੈਸੇ ਕੋਈ ਭਲਾ ਭੋਜਨ ਭਿੱਛਕ ਕਉ ਦੇਵੈ ਅਤੇ ਭਿਛਕ ਬਗਲੀ ਮਹਿੰ ਡਾਰਿ ਦੇਵੈ। ਤਬ ਉਸ ਭੋਜਨ ਕਾ ਉਹ ਸੁਖ ਸੁਆਦ ਕੈਸੇ ਪਾਵੈ। ਜਬ ਖਾਇ ਲੇਵੈ ਤਬ ਹੀ ਸੁਖ ਸੁਆਦ ਪਾਵੈ। ਸੋ ਬਚਨ ਅਪਨੇ ਹਿਰਦੇ ਮਹਿੰ ਨ ਲਾਇਆ। ਇਸੀ ਨਿਮਿਤ ਬਚਨਹੁੰ ਅਸਰ ਨ ਕੀਆ।੩।

## 129

ਅਉਰ ਬਚਨ ਇਹੁ ਹੈ, ਕੋਈ ਸਾਧ ਪਰਮੇਸਰ ਆਗੇ ਐਸੀ ਬੇਨਤੀ ਕਰਤਾ ਥਾ, ਜੁ ਹੇ ਪੂਰਨ ਪਰਮੇਸਰ! ਮੋਕਉ ਦਰਸ਼ਨ ਦੇਹ। ਬਾਰੰਬਾਰ ਇਹੀ ਕਹੈ, ਮੋਕਹੁ ਦਰਸ਼ਨ ਦੇਹ। ਫਿਰ ਉਸ ਕਉ ਅਕਾਸ਼ ਬਾਣੀ ਹੂਈ, ਜੋ ਜੈਸੇ ਤੂੰ ਬੇਨਤੀਆਂ ਕਰ ਕਰ ਦਰਸ਼ਨ ਮਾਂਗਤਾ ਹੈ, ਤੈਸੇ ਸਾਰਾ ਸੰਸਾਰ ਦਰਸ਼ਨ ਮਾਂਗਤਾ ਹੈ ਪਰ ਮੈਂ ਦਰਸ਼ਨ ਅਪਣਾ ਕਿਸੀ ਕਉ ਨਹੀਂ ਦੇਤਾ, ਤਨ ਮਨ ਧਨ ਅਪਨਾ ਅਪਨੇ ਪਾਸਿ ਰਾਖਤੇ ਹੈਂ ਅਰ ਫੋਕੀਆਂ ਬੇਨਤੀਆਂ ਮੇਰੇ ਆਗੇ ਕਰਤੇ ਹੈਂ ਜੁ ਹਮ ਕਉ ਦਰਸ਼ਨ ਦੇਹ। ਸੋ ਦਰਸ਼ਨ ਮੇਰਾ ਤਬ ਹੋਵੈਗਾ, ਜਬ ਅਪਣਾ ਆਪ ਤ੍ਰਿਣ ਕੀ ਨਿਆਈਂ ਪਤੰਗ ਵਤ ਮੇਰੇ ਊਪਰ ਜਲਾਵਹੁੰਗੇ। ਤਬ ਹੀ ਦਰਸ਼ਨ ਹੋਵੈਗਾ, ਬਾਤਹੁੰ ਸਿਉਂ ਦਰਸ਼ਨ ਨਹੀਂ ਹੋਤਾ। ਜੈਸੇ ਕਹਿਆ ਹੈ, ਗੁਰੂ ਨਾਨਕ ਜੀ:

**ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥**
**ਨਾ ਤੂ ਆਵਹਿ ਵਸਿ ਬੇਦ ਪੜਾਵਣੇ॥**

## 130

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਪੂਛਿਆ, ਜੋ ਪਰਮੇਸਰ ਕੇ ਦਰਸ਼ਨ ਕਾ ਮਹਾਤਮੁ ਕੈਸਾ ਹੈ। ਤਬ ਸਾਧ ਉਤਰ ਦੀਆ, ਜੈਸਾ ਜੈਸਾ ਪਦਾਰਥ ਹੈ ਤੈਸਾ ਤਿਸ ਕਾ ਮਹਾਤਮੁ ਹੈ। ਸੋ ਪਰਮੇਸਰ ਕਾ ਦਰਸ਼ਨ ਮਹਾਂ ਦੁਰਲੱਭ ਹੈ। ਤਿਸ ਦੁਲੰਭ ਤੇ ਪਰਮ ਦੁਲੰਭ ਹੈ, ਜਉ ਕੋਟ ਸੀਸ ਪਰਮੇਸਰ ਕੇ ਦਰਸ਼ਨ ਊਪਰਹੁੰ ਵਾਰਿ ਦੀਜੀਅਹਿ, ਅਰ ਦਰਸ਼ਨ ਪ੍ਰਾਪਤ ਹੋਵੈ। ਤਬ ਇਹ ਜਾਨੀਐ ਜੋ ਦਰਸ਼ਨ ਮੁਫਤਿ ਹਾਥਿ ਆਇਆ ਹੈ। ਤਿਸ ਦਰਸ਼ਨ ਕੀ ਪ੍ਰਾਪਤਿ ਸੰਤਹੁੰ ਕਉ ਤਬ ਹੀ ਹੂਈ ਹੈ। ਜਬ ਅਪਨਾ ਆਪ ਉਨਹੁ ਨੇ ਤ੍ਰਿਣ ਕੀ ਨਿਆਈਂ ਡਾਰਿ ਦੀਆ ਹੈ। ਜਬ ਸੰਤਹੁੰ ਪਾਸਿ ਉਦੇ ਅਸਤ ਕਾ ਰਾਜ ਹੂਆ, ਤਬ ਭੀ ਸਭ ਹੀ ਤਿਆਗ ਦੀਆ ਹੈ, ਪਰਮੇਸਰ ਕਾ ਦਰਸ਼ਨ ਨਿਮਿਤ ਅਰ ਜਉ ਸੰਤਹੁੰ ਪਾਸਿ ਕਛੁ ਨਹੀਂ ਹੂਆ ਏਕੋ ਸਰੀਰ ਹੂਆ ਹੈ। ਤਬ ਭੀ ਸਰੀਰ ਕੇ ਦੇਵਣੇ ਮਹਿੰ ਢੀਲ ਨਹੀਂ ਕੀਨੀ। ਪਰਮੇਸਰ ਉਨ ਕਉ ਦਰਸ਼ਨ

ਦੇਵਣੇ ਕੀ ਕਿਰਪਾ ਚਾਇ ਕੀਨੀ ਹੈ। ਜੋ ਉਨ ਕੈ ਪਾਸ ਜੋ ਕਛੁ ਥਾ ਸੋ ਤੋ ਉਨਹੁ ਨੇ ਵਾਰਿ ਦੀਆ, ਤਾਂਤੇ ਉਨ ਕਉ ਦਰਸ਼ਨ ਦੀਆ, ਅਰ ਜੀਉ ਏਕ ਸੀਸ ਦੇਵਣੇ ਮਹਿ ਭੀ ਢੀਲ ਪੜਾ ਕਰਤਾ ਹੈ, ਤਬ ਇਨ ਕਉ ਦਰਸ਼ਨ ਕਿਉਂ ਕਰ ਪ੍ਰਾਪਤ ਹੋਇ, ਏਕ ਸੀਸ ਦੇਵਣੇ ਕੀ ਤਉ ਢਿਲ ਸੰਤਹੁੰ ਕਛੁ ਨਹੀਂ ਕੀਨੀ, ਜੈਸੇ ਪੀਪਾ ਭਗਤ ਸਮੁੰਦਰ ਮਹਿੰ ਛਾਲ ਮਾਰ ਪੜਾ।

## 131

ਅਉਰ ਬਚਨ ਇਹੁ ਹੈ, ਇਕ ਸਾਧ ਤ੍ਰਿਹੁ ਚਹੁੰ ਮਾਨੁਖਹੁੰ ਸਾਥਿ ਮਿਲਿਆ ਉਦਿਆਨ[1] ਮਹਿ ਚਲਿਆ ਜਾਤਾ ਥਾ। ਤਬ ਉਨਹੁ ਨੇ ਕਛੁ ਸੁਰਨ[2] ਲੱਧਾ। ਸੁਰਨ ਕੇ ਸਾਥ ਇਕ ਕਾਗਤ ਭੀ ਲੱਧਾ। ਉਸ ਕਾਗਤ ਊਪਰ ਪਰਮੇਸਰ ਕਾ ਨਾਮ ਲਿਖਿਆ ਹੂਆ ਥਾ, ਤਬ ਉਨਹੁੰ ਨੇ ਸੁਰਨ ਬਾਂਟਿਆ। ਸੰਤ ਕਉ ਭੀ ਸੁਰਨ ਕਾ ਬਾਂਟਾ ਦੇਵਣੇ ਲਗੇ। ਤਬ ਸੰਤ ਕਹਿਆ ਮੈਂ ਸੁਰਨ ਨਹੀਂ ਲੇਤਾ। ਪਰਮੇਸਰ ਕੇ ਨਾਮ ਵਾਲਾ ਜੋ ਕਾਗਤ ਹੈ ਸੋ ਮੋਕਉ ਦੇਵਹੁ। ਤਬ ਉਨਹੁੰ ਨੇ ਪਰਮੇਸਰ ਕੇ ਨਾਮ ਵਾਲਾ ਕਾਗਤ ਸੰਤ ਕਉ ਦੀਆ ਅਤੇ ਸੁਰਨ ਆਪਸ ਮਹਿ ਬਾਂਟਿ ਲੀਆ। ਫਿਰ ਰੈਨ ਕਉ ਸੰਤ ਸਾਥ ਸੁਪਨੇ ਮਹਿ ਪਰਮੇਸਰ ਮੇਲਾ ਕੀਆ, ਕਹਿਆ ਹੇ ਸੰਤ ਜੀ ! ਤੈਂ ਮੇਰਾ ਨਾਮ ਪਿਆਰਾ ਕੀਆ ਹੈ ਅਤੇ ਸੁਰਨ ਪਿਆਰਾ ਨਾ ਕੀਆ। ਸੋ ਤਿਸਕੇ ਬਦਲੇ ਮੈਂ ਤੇਰੇ ਕਉ ਪਿਆਰਾ ਕੀਆ ਹੈ। ਤੁਝੈ ਵਧਾਈ ਹੋਇ।

## 132

ਅਉਰ ਬਚਨ ਇਹੁ ਹੈ, ਜਬ ਮਾਇਆਵਾਨਹੁੰ ਸਾਥਿ ਮਿਲੀਐ ਤਬ ਬੇਪਰਵਾਹ ਹੋਇ ਕਰ ਮਿਲੀਐ, ਮਾਇਆ ਕੀ ਚਾਹ ਵਾਲਾ ਨਾ ਹੋਇ ਮਿਲੀਐ। ਕਾਹੇ ਤੇ ਜਬ ਮਾਇਆਵਾਨਹੁੰ ਸਾਥਿ ਮਾਇਆ ਕੀ ਚਾਹ ਵਾਲਾ ਹੋਇ ਮਿਲਤਾ ਹੈ, ਤਬ ਮਾਇਆ ਕੋ ਉਹੁ ਆਗੈ ਸਤਿ ਪਦਾਰਥ ਜਾਨਤੇ ਹੈਂ। ਫਿਰ ਉਨ ਸਿਉਂ ਮਿਲ ਕਰ ਅਤਿ ਕਰ ਮਾਇਆ ਕੀ ਸਤਾ ਉਨ ਕੇ ਹਿਰਦੇ ਮਹਿ ਦ੍ਰਿੜ੍ਹ ਹੋਇ ਜਾਤੀ ਹੈ। ਤਾਂਤੇ ਉਨ ਕਉ ਕੁਸੰਗੀ ਨਾ ਹੋਇ ਮਿਲੀਐ, ਸਤਸੰਗੀ ਹੋਇ ਮਿਲੀਐ।

## 133

ਅਉਰ ਬਚਨ ਇਹੁ ਹੈ, ਸੰਤ ਜਨਾਂ ਸਿਉਂ ਮਿਲੀਐ ਤਬ ਦੀਨ ਅਧੀਨ ਹੋਇ ਕਰ ਮਿਲੀਐ। ਸੇਵਕ ਤਬ ਹੀ ਹੋਤਾ ਹੈ, ਜਬ ਦੀਨ ਅਧੀਨ ਹੋਇ ਮਿਲਤਾ ਹੈ।

1. ਜੰਗਲ; 2. ਸੋਨਾ।

ਸੇਵਕ ਜੋ ਸੰਤਹੁੰ ਪਾਸਹੁੰ ਹਰਿ ਧਨ ਲੇਤਾ ਹੈ, ਸੋ ਆਪਨੀ ਸੇਵਕੀ ਕਰਕੈ ਹਰਿ ਧਨ ਲੇਤਾ ਹੈ। ਸੰਤਹੁੰ ਕਾ ਹਿਰਦਾ ਜੋ ਸੇਵਕ ਕੀ ਓਰ ਆਵਤਾ ਹੈ, ਸੋ ਸੇਵਕੀ ਕਰਕੇ ਸਹਜੇ ਆਵਤਾ ਹੈ। ਜੈਸੇ ਨੀਚੇ ਅਸਥਾਨ ਸਹਜੇ ਜਲ ਆਵਤਾ ਹੈ। ਜੈਸੇ ਬਛਰੂ ਕਉ ਦੇਖਿ ਕਰ ਸਹਜੇ ਗਊ ਦੂਧ ਸ੍ਰਵ[1] ਆਵਤੀ ਹੈ।

## 134

ਅਉਰ ਬਚਨ ਇਹੁ ਹੈ, ਜਿਨ ਪੁਰਖਹੁੰ ਸੰਤਹੁੰ ਕੀ ਪ੍ਰਸੰਨਤਾ ਲੀਨੀ ਹੈ, ਤਿਨਹੁੰ ਨੇ ਸਰਬਤ੍ਰ ਲੋਕਾਂ ਕੀ ਪ੍ਰਸੰਨਤਾ ਲੀਨੀ ਹੈ। ਜੈਸੇ ਦੁਤੀਏ ਤ੍ਰਿਤੀਏ ਚੰਦ੍ਰਮੇ ਕਾ ਪ੍ਰਕਾਸ਼ ਸਭ ਪੂਰਨਮਾਸੀ ਕੇ ਚੰਦ੍ਰਮੇ ਮਹਿ ਆਇ ਜਾਤਾ ਹੈ। ਤੈਸੇ ਸੰਤਹੁ ਕੀ ਪ੍ਰਸੰਨਤਾ ਮਹਿ ਸਰਬਤ੍ਰ ਕੀ ਪ੍ਰਸੰਨਤਾ ਬੀਚੇ ਆਇ ਜਾਤੀ ਹੈ। ਜੈਸੇ ਗੁਰੂ ਅੰਗਦ, ਗੁਰੂ ਨਾਨਕ ਜੀ ਕੀ ਪ੍ਰਸੰਨਤਾ ਲੀਨੀ ਸੀ, ਤਬ ਸਰਬਤ ਪ੍ਰਸੰਨਤਾ ਬੀਚੇ ਆਈ।

## 135

ਅਉਰ ਬਚਨ ਇਹੁ ਹੈ, ਸੰਤ ਜਨ ਪਾਰਬ੍ਰਹਮ ਕੇ ਖ਼ਜ਼ਾਨਚੀ ਹੈਂ। ਮਾਇਆ-ਵਾਨਹੁੰ ਕੇ ਜੋ ਖ਼ਜ਼ਾਨਚੀ ਹੋਤੇ ਹੈਂ, ਸੋ ਭੀ ਉਨ ਕੇ ਖ਼ਜ਼ਾਨੇ ਕੀਆ ਕੁੰਜੀਆਂ ਰਾਖਤੇ ਹੈਂ। ਪਰ ਉਨਕੀ ਇਹ ਸ਼ਕਤਿ ਨਹੀਂ ਜੋ ਆਪਹੁ ਕਿਸੀ ਕਉ ਖ਼ਜ਼ਾਨਾ ਖਸਮ ਕੇ ਪੂਛੇ ਬਿਨਾ ਦੇਵਹਿੰ। ਅਰ ਪਾਰਬ੍ਰਹਮ ਸੰਤਹੁੰ ਕਉ ਖ਼ਜ਼ਾਨੇ ਕਾ ਅਖ਼ਤਿਆਰ ਕੀਆ ਹੈ। ਦੇਵਹਿੰ ਨ ਦੇਵਹਿੰ ਅਪਨੀ ਇਛਾ ਅਨੁਸਾਰ, ਬ੍ਰਹਮਾਨੰਦ ਰੂਪੀ ਖ਼ਜ਼ਾਨਾ ਸੰਤਹੁੰ ਕੇ ਹਵਾਲੇ ਹੂਆ ਹੈ।

## 136

ਅਉਰ ਬਚਨ ਇਹੁ ਹੈ, ਜੇਤੇ ਪਰਮੇਸਰ ਕੇ ਜੀਵ ਹੈਂ, ਤਿਨ ਸਭਹੂੰ ਕਉ ਆਪਸ ਮਹਿ ਪਰਮੇਸਰ ਕਾ ਨਾਤਾ ਹੈ। ਸਰਬਤ੍ਰ ਜੀਵਹੁੰ ਕਾ ਪਿਤਾ ਪਰਮੇਸਰ ਹੈ, ਅਰ ਅਵਰ ਸਭ ਪਰਮੇਸਰ ਕੇ ਪੂਤ ਹੈਂ। ਤਾਂਤੇ ਸਰਬਤ੍ਰ ਜੀਵ ਆਪਸ ਮਹਿ ਭਾਈ ਹੂਏ। ਕਿਉਂ! ਭਾਈਅਹੁੰ ਸਾਥਿ ਜੇਤੀ ਭਲਾਈ ਹੋਇ ਆਵੈ ਤੇਤੀ ਥੋੜੀ ਹੈ। ਪਸੂ, ਪੰਖੀ, ਮਾਨੁਖ, ਕੀੜਾ, ਦੈਂਤ, ਦੇਵਤਾ ਸਰਬ ਕੇ ਭਲੇ ਵਾਂਛਣੇ ਵਾਲਾ ਹੋਵੈ। ਕਾਹੇ ਤੇ ਜੋ ਇਹ ਸਨਬੰਧ ਬਹੁਤ ਸੁਭਨੀਕ ਹੈ। ਇਸ ਸਨਬੰਧ ਤੇ ਅਵਰ ਸਨਬੰਧ ਅਗਿਆਨ ਕਾ ਹੈ ਅਰ ਅਸਮਝ ਕਾ ਹੈ।

---

1. ਦੁੱਧ ਲਾਹ ਦਿੰਦੀ ਹੈ।

## 137

ਅਉਰ ਬਚਨ ਇਹੁ ਹੈ, ਕੋਈ ਸਾਧ ਸਾਰੀ ਰੈਣ ਖੜੋਇ ਕਰ ਭਜਨ ਕਰਤਾ ਥਾ, ਅਰ ਦਿਨ ਮਹਿ ਬਰਤ ਰਾਖਤਾ ਥਾ। ਸਰਬਤ੍ਰ ਆਰਜਾ ਉਸਕੀ ਇਉਂ ਹੀ ਬਿਤੀਤਿ ਹੁਈ ਥੀ। ਤਬ ਉਸ ਕਉ ਕਿਸੀ ਕਹਿਆ, ਈਹਾਂ ਤਸਕਰਹੁੰ[1] ਕਾ ਭਉ ਤਉ ਕੋਊ ਨਹੀਂ, ਤੂ ਸਾਰੀ ਰੈਣ ਖੜੋਤਾ ਕਿਉਂ ਰਹਤਾ ਹੈਂ। ਤਬ ਸਾਧ ਉਤਰ ਦੀਆ, ਜਿਸ ਤਸਕਰ ਕਾ ਮੇਰੇ ਕਉ ਭਉ ਹੈ, ਸੋ ਤਸਕਰ ਮਨ ਰੂਪੀ ਮੇਰੀ ਬੁੱਕਲ ਮਹਿ ਹੈ। ਉਸ ਕਿਸੀ ਔਰ ਠਉਰ ਸਿਉ ਨਹੀਂ ਆਵਣਾ। ਮੇਰੇ ਸੀਸ ਉਪਰ ਤਲਵਾਰ ਧੂਹੀ ਖੜਾ ਹੈ। ਜਬ ਮੈਂ ਉਸਤੇ ਅਚੇਤ[2] ਹੋਵਉਂਗਾ, ਤਬ ਹੀ ਮੇਰੇ ਕਉ ਮਾਰਿ ਲੇਵੈਗਾ। ਭੂਖ, ਨੰਗ, ਜਾਗਤ ਕਾ ਉਸ ਕਉ ਡੰਡ ਨਾ ਦੇਵਉਂ, ਤਬ ਮੇਰੇ ਕਉ ਕਿਸੀ ਉਸ ਅਸਥਾਨ ਬੇਚਿ ਆਵੈ ਜੋ ਕੋਟਿ ਜਤਨ ਕਰਕੈ ਭੀ ਮੁਕਤਿ ਨ ਹੋਵਉਂਗਾ।

## 138

ਅਉਰ ਬਚਨ ਇਹੁ ਹੈ, ਕਿਸੀ ਸਾਧ ਪੂਛਿਆ ਜੋ ਪਰਮੇਸਰ ਕਾ ਕਿਆ ਰੂਪ ਹੈ ਅਰ ਜੀਵ ਕਾ ਕਿਆ ਰੂਪ ਹੈ ? ਤਬ ਸਾਧ ਉਤਰ ਦੀਆ ਜੈਸੇ ਕਰਮ ਪਰਮੇਸਰ ਕੇ ਹੈਂ, ਤੈਸਾ ਪਰਮੇਸਰ ਕਾ ਰੂਪ ਹੈ। ਅਰ ਜੈਸੇ ਕਰਮ ਜੀਵ ਕੇ ਹੈਂ, ਤੈਸਾ ਰੂਪ ਜੀਵ ਕਾ ਹੈ। ਸੋ ਪਰਮੇਸਰ ਕਾ ਇਕ ਕਰਮ ਇਹੁ ਹੈ, ਜੈਸੇ ਕਹਿਆ ਹੈ ਗੁਰੂ ਜੀ, 'ਧਿਆਇ ਨਾਨਕ ਪਰਮੇਸਰੈ ਜਿਨ ਦਿਤੀ ਜਿੰਦ।' ਅਰ ਜੀਵ ਕਾ ਕਰਮ ਇਹੁ ਹੈ, ਜਿਸ ਪਰਮੇਸਰ ਜਿੰਦ ਦੀਨੀ ਹੈ ਤਿਸ ਸਿਉਂ ਸਦਾ ਬੇਮੁਖ ਰਹਤਾ ਹੈ। ਐਸੇ ਹੀ ਕਰਮ ਜੀਵ ਕੇ ਭੀ ਬਹੁਤ ਹੈਂ ਅਰ ਐਸੇ ਹੀ ਕਰਮ ਪਰਮੇਸਰ ਕੇ ਭੀ ਬਹੁਤ ਹੈਂ।

## 139

ਅਉਰ ਬਚਨ ਇਹੁ ਹੈ, ਔਰ ਸਭ ਜਗਤ ਉਤਪਤਿ ਕੀਆ ਹੂਆ ਹੈ, ਏਕ ਸੰਤ ਉਤਪਤਿ ਕੀਏ ਹੂਏ ਨਹੀਂ। ਕਾਹੇ ਤੇ ਜੋ ਸੰਤਹੁੰ ਮਹਿੰ ਪਾਰਬ੍ਰਹਮੁ ਕਾ ਨਿਵਾਸੁ ਹੈ। ਤਾਂਤੇ ਸੰਤ ਪਾਰਬ੍ਰਹਮ ਸਰੂਪ ਹੂਏ, ਕਿਉਂ। ਸੋ ਪਾਰਬ੍ਰਹਮੁ ਉਤਪਤਿ ਕੀਆ ਹੂਆ ਨਹੀਂ, ਆਦਿ ਅੰਤ ਮੱਧਿ ਤੇ ਰਹਤ ਹੈ। ਸਰਬਤ੍ਰ ਕਾ ਮਾਤ ਪਿਤਾ ਹੈ ਅਰ ਤਿਸ ਕਾ ਮਾਤ ਪਿਤਾ ਕੋਊ ਨਹੀਂ। ਬ੍ਰਹਮ ਕਾ ਸਰੂਪ ਅਰੁ ਸੰਤਹੁੰ ਕਾ ਸਰੂਪ ਏਕੋ ਹੈ। ਜਬ ਕਾ ਪਾਰਬ੍ਰਹਮ ਹੈ ਤਬ ਕੇ ਸੰਤ ਹੈਂ :

**ਦੋਹਰਾ— ਪਾਣੀ ਪਉਨ ਜਬ ਨਹਿ ਹੁਤੇ ਨਹਿ ਹੋਤੇ ਧਰਨਿ ਅਕਾਸ਼।**
**ਚੰਦ ਸੂਰਜ ਜਬ ਨਹਿ ਹੁਤੇ ਤਬ ਕਾ ਦਾਦੂ ਦਾਸ॥੧॥**

---

1. ਚੋਰਾਂ; 2. ਬੇਧਿਆਨ।

**ਪਦਮਾ ਪਦਮ ਸੁ ਚਉਂਕੜੀ ਇਤਨੇ ਦਿਨ ਕੀ ਦੇਹ।**
**ਚੇਤਨ ਮਿਲ ਚੇਤਨ ਭਏ ਅਸਥਿਰ ਪਾਇਓ ਗ੍ਰੇਹ ॥੨॥**

## 140

ਅਉਰ ਬਚਨ ਇਹੁ ਹੈ, ਪ੍ਰੀਤਿਵਾਨ ਉਹ ਹੈ, ਜਿਸ ਕਉ ਬੁਰਾ ਸੰਕਲਪ ਉਠਣਾ ਨ ਪਾਵੈ। ਅਰ ਜਬ ਕਬਹੂੰ ਉਠੇ ਭੀ ਤਉ ਮਿਟਾਇ ਛੋਡੇ। ਕਾਹੇ ਤੇ ਜੋ ਸੰਕਲਪ ਫੂਲ ਹੈ, ਅਰ ਫਲ ਕਰਮ ਹੈ। ਜਬ ਫੂਲ ਹੀ ਤੋੜ ਡਾਰੀਅਹਿ ਤਬਿ ਫਲ ਤਉ ਨੀ ਹੋਤੇ। ਅਰੁ ਜਉ ਭਲੇ ਕਰਮ ਕਾ ਸੰਕਲਪ ਉਠੇ ਤਬ ਉਹ ਕਰਮ ਤੁਰਤ ਕਰ ਛੋਡਣਾ ਪਰਵਾਨ ਹੈ।

## 141

ਅਉਰ ਬਚਨ ਇਹੁ ਹੈ, ਮਨ ਕੀ ਸੈਨਾ ਇੰਦ੍ਰੀਆਂ ਹੈਂ, ਮਨ ਇੰਦ੍ਰੀਆਂ ਸਿਉ ਮਿਲ ਕਰ ਜੀਵਹੁੰ ਕਉ ਮਾਰਤਾ ਹੈ। ਤਬ ਗੁਰਮੁਖ ਇਉਂ ਕਰਤੇ ਹੈਂ। ਜੋ ਪ੍ਰਥਮੇ ਹੀ ਇੰਦ੍ਰੀਆਂ ਮਹਿ ਬਿਬੇਕ ਕੀਆ ਚੌਂਕੀਆਂ ਬੈਠਾਇ ਦੇਤੇ ਹੈਂ। ਇਸ ਪ੍ਰਕਾਰ ਇੰਦ੍ਰੀਆਂ ਕਉ ਅਪਨੇ ਵਸਿ ਕਰ ਲੇਤੇ ਹੈਂ। ਤਬ ਇੰਦ੍ਰੀਆਂ ਮਨ ਕੀ ਆਗਿਆ ਨਹੀਂ ਮਾਨਤੀਆਂ। ਫਿਰ ਇੰਦ੍ਰੀਆਂ ਬਿਨ ਮਨ ਭੀ ਸਿਥਲ ਹੋਇ ਜਾਤਾ ਹੈ, ਸਿਥਲ ਹੂਆ, ਤਬ ਵਸਿ ਹੂਆ।

## 142

ਅਉਰ ਬਚਨ ਇਹੁ ਹੈ, ਜੈਸੇ ਭੋਗ ਗੁਰਮੁਖਿ ਭੋਗਤੇ ਹੈਂ, ਤੈਸੇ ਭੋਗ ਮਨਮੁਖ ਭੀ ਭੋਗਤੇ ਹੈਂ। ਪਰ ਗੁਰਮੁਖਹੁੰ ਕੇ ਸਰੀਰਹੁੰ ਮੈਂ ਭੋਗ ਅੰਮ੍ਰਿਤ ਹੋਇ ਜਾਤੇ ਹੈਂ ਅਰ ਮਨਮੁਖਹੁੰ ਕੇ ਸਰੀਰਹੁੰ ਮੈਂ ਭੋਗ ਮਹੁਰਾ ਹੋਇ ਜਾਤੇ ਹੈਂ, ਅਰ ਮਨਮੁਖ ਭੋਗ ਭੋਗ ਕਰ ਅਸ਼ੁਭ ਕਾਰਜ ਕਰਤੇ ਹੈਂ। ਸੋ ਭੋਗਹੁੰ ਮੈਂ ਦੋਖ ਨਾਹੀ। ਦੋਖ ਮਨਮੁਖਹੁੰ ਕੇ ਹਿਰਦੇ ਮਹਿੰ ਹੈ, ਜੈਸੇ ਉਹੀ ਘਾਸ ਗਰਧਭ ਖਾਵਤਾ ਹੈ, ਅਰ ਉਹੀ ਘਾਸ ਹਰਣ ਖਾਵਤਾ ਹੈ, ਹਰਣ ਕੇ ਸਰੀਰ ਮੈਂ ਘਾਸ ਕਸਤੂਰੀ ਹੋਇ ਜਾਤਾ ਹੈ ਅਰ ਗਰਧਭ ਕੇ ਸਰੀਰ ਮਹਿੰ ਘਾਸ ਦੁਰਗੰਧ ਹੋਇ ਜਾਤਾ ਹੈ।

## 143

ਅਉਰ ਬਚਨ ਇਹੁ ਹੈ, ਜੈਸੇ ਭੋਗ ਜਗਤ ਭੋਗਤਾ ਹੈ, ਖਾਨ ਪਾਨਾਦਿਕ, ਤੈਸੇ ਭੋਗ ਸੰਤ ਭੀ ਭੋਗਤੇ ਹੈਂ। ਪਰ ਜਗਤ ਕਊ ਭੋਗਹੁੰ ਕਾ ਕਰਮ ਲਾਗਤਾ ਹੈ

ਅਰ ਸੰਤਹੁੰ ਕਉ ਕਰਮ ਨਹੀਂ ਲਾਗਤਾ, ਕਾਹੇ ਤੇ ਜੋ ਜਗਤ ਆਸਾ ਤ੍ਰਿਸ਼ਨਾ ਸਹਿਤ ਭੋਗਤਾ ਹੈ ਅਰ ਸੰਤ ਆਸਾ ਤ੍ਰਿਸ਼ਨਾ ਤੇ ਰਹਿਤ ਭੋਗਤੇ ਹੈਂ। ਸੁਖਹੁੰ ਕੀ ਆਸਾ ਨਹੀਂ ਕਰਤੇ ਅਰ ਦੁਖਹੁੰ ਕਾ ਤਿਆਗ ਨਹੀਂ ਕਰਤੇ। ਪ੍ਰਾਲਬਧ ਅਨੁਸਾਰ ਸੁਖ ਦੁਖ ਭੋਗਤੇ ਹੈਂ।

## 144

ਅਉਰ ਬਚਨ ਇਹੁ ਹੈ, ਜੋ ਇਸਤ੍ਰੀ-ਰਤ ਪੁਰਖ ਹੈਨ, ਤਿਨ ਕਾ ਲੋਕ ਨ ਰਹਿਆ ਨ ਪਰਲੋਕ ਰਹਿਆ, ਜੈਸੇ ਕੋਊ ਠੱਗਾਂ ਕੇ ਵਸਿ ਪੜਤਾ ਹੈ, ਤਬ ਤਿਸ ਕਾ ਸਭ ਕਿਛੁ ਖੋਹਿਆ ਜਾਤਾ ਹੈ। ਤੈਸੇ ਇਸਤ੍ਰੀਵਾਨ ਕਾ ਆਤਮ-ਧਰਮ ਸਭ ਖੋਹਿਆ ਗਇਆ ਹੈ। ਕਾਹੇ ਤੇ ਜੋ ਇਸਤ੍ਰੀਵਾਨ ਕਉ ਸਦਾ ਹੀ ਮਾਇਆ ਕੀ ਅਭਿਲਾਖਾ ਰਹਤੀ ਹੈ, ਜੈਸੇ ਗ੍ਰੀਖਮ ਰੁਤਿ ਮਹਿਂ ਜਲ ਕੀ ਪਿਆਸ ਬਢਤੀ ਹੈ। ਇਸ ਕਰ ਭਖ ਅਭਖ ਕਾ ਭੀ ਅੰਗੀਕਾਰ ਕਰ ਲੇਤਾ ਹੈ, ਤਿਸ ਕਾ ਬਦਲਾ ਨਰਕ ਭੁੰਚਤਾ ਹੈ।

## 145

ਅਉਰ ਬਚਨ ਇਹੁ ਹੈ, ਜਬ ਕਛੁ ਜੀਉ, ਬਿਖਿਅਹੁੰ ਕਾ ਤਿਆਗ ਕਰਣੇ ਲਾਗਤਾ ਹੈ। ਤਬ ਮਨ ਕਹਤਾ ਹੈ, ਆਜ ਤਉ ਖਾਇ ਹੰਢਾਇ ਲੇਹੁ ਕੱਲ ਤਿਆਗ ਕਰ ਦੇਇਗਾ। ਮਨ ਕਉ ਜੋ ਬਿਖੇ ਭੋਗ ਮੀਠੇ ਲਾਗਤੇ ਹੈਂ। ਇਤ ਕਰ ਛਡ ਨਹੀਂ ਦੇਤਾ। ਤਬਿ ਗੁਰਮੁਖਿ ਮਨ ਕਉ ਇਉਂ ਕਹਤੇ ਹੈਂ, ਹੇ ਮਨ! ਸੁਭ ਕਾਰਜ ਜੋ ਕੱਲ ਊਪਰ ਡਾਰਤਾ ਹੈਂ, ਕਾਲ ਤਕ ਜਾਨਤਾ ਹੈਂ ਜੋ ਜੀਵਤਾ ਰਹੇਂਗਾ। ਸੋ ਤਉ ਸਰੀਰ ਕਾ ਬਿਸਾਹ ਕਛੁ ਨਹੀਂ ਪਾਈਤਾ। ਦੂਜਾ ਉਤਰ ਮਨ ਕੋ ਇਹ ਦੇਤੇ ਹੈਂ, ਅਜ ਤਉ ਬੁਰਾਈ ਕਉ ਬੁਰਾ ਜਾਨੀਤਾ ਹੈ, ਮਤ ਕਲ ਕਉ ਬੁਰਾਈ ਸਾਥ ਮਿਲ ਜਾਈਐ। ਤਾਂਤੇ ਸ਼ੁਭ ਕਾਜ ਆਜ ਹੀ ਕਰ ਲੇਵਣਾ ਪਰਵਾਨ ਹੈਂ।

## 146

ਅਉਰ ਬਚਨ ਇਹੁ ਹੈ, ਏਕ ਪ੍ਰਕਾਰ ਕੇ ਤਪ ਵਾਲਾ ਰੋਗੀ ਕਹੀਤਾ ਹੈ। ਅਰ ਤੀਨ ਤਾਪਹੁੰ ਕਰ ਤਪਤਾ ਇਸਤ੍ਰੀਵਾਨ ਕਹੀਤਾ ਹੈ। ਆਧਿ ਬਿਆਧਿ ਉਪਾਧਿ ਕਰ ਸਦਾ ਤਪਤਾ ਰਹਤਾ ਹੈ। ਜੈਸੇ ਰੋਗ ਕੇ ਤਪ ਕਾ ਅਉਖਧ ਬੈਦਹੁੰ ਪਾਸਿ ਹੈ, ਤੈਸੇ ਤੀਨ ਤਾਪਹੁੰ ਵਾਲੇ ਗ੍ਰਿਹਸਤੀ ਕਾ ਅਉਖਧ ਸੰਤਹੁ ਪਾਸਿ ਹੈ। ਉਸ ਕਉ ਇਹ ਅਉਖਧ ਦੇਤੇ ਹੈਂ, ਜੋ ਆਪਨਾ ਕਛੂ ਨਾ ਮਾਨ, ਸਭ ਖੇਲ ਕਰਤੇ ਕਾ ਜਾਨ। ਜਗਤ ਅਡੰਬਰ ਸੁਪਨ ਪਛਾਨ। ਇਹ ਗੁਰਮੰਤ੍ਰ ਹਿਰਦੇ ਮਹਿ ਧਾਰਨ ਵਾਲਾ ਸੀਤਲ ਹੋ ਜਾਤਾ ਹੈ।

## 147

ਅਉਰ ਬਚਨ ਇਹੁ ਹੈ, ਜਿਨਕੀ ਅਰਦਾਸਿ ਪਰਮੇਸਰ ਆਗੇ ਸਦਾ ਲਗੀ ਹੁਈ ਹੈ, ਤਿਨਕਾ ਕਾਰਜ ਹੂਆ ਚਾਹੀਏ। ਜੈਸੇ ਜੋ ਨਿਤ ਅਪਣੇ ਮੁੱਦਈ ਉਪਰ ਫਿਰਆਦੀ ਹੈ, ਤਿਸ ਕਉ ਨਿਆਉਂ ਪੱਲੈ ਪਇਆ ਚਾਹੀਏ। ਜੈਸੇ ਜੋ ਨਦੀ ਦਿਨ ਰਾਤ ਚਲਤੀ ਰਹਤੀ ਹੈ, ਸੋ ਸਮੁੰਦ੍ਰ ਕਉ ਮਿਲੀ ਚਾਹੀਏ। ਜੈਸੇ ਕਹਿਆ ਹੈ ਕਬੀਰ ਜੀ :

**ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥**
**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥**

## 148

ਅਉਰ ਬਚਨ ਇਹੁ ਹੈ, ਜੋ ਪੁਰਖ ਇਕੰਤ ਰੋਇ ਕਰ ਪਰਮੇਸਰ ਕੇ ਆਗੇ ਬੇਨਤੀ ਕਰਤਾ ਹੈ, ਤਬ ਰੋਵਣਾ ਬੇਨਤੀ ਕਾ ਓੜਕ ਹੈ। ਜਬ ਪਰਮੇਸਰ ਕੇ ਬਿਰਹਿ ਕਰਕੈ ਅੰਨ ਜਲ ਕਾ ਤਿਆਗ ਕਰ ਦੇਤਾ ਹੈ, ਤਬ ਇਹ ਪ੍ਰੇਮ ਕਾ ਓੜਕ ਹੈ। ਜਬ ਪਰਮੇਸਰ ਕੇ ਸਿਮਰਨ ਬਿਨਾ ਇਕ ਸਾਸ ਭੀ ਬਿਰਥਾ ਨਹੀਂ ਗਵਾਵਤਾ, ਤਬ ਇਹ ਬੈਰਾਗ ਕਾ ਓੜਕ ਹੈ। ਅਰ ਜਬ ਮਨ ਬਚ ਕਰਮ ਸਰਬਤ ਕਾ ਭਲਾ ਚਾਹੁਣ ਵਾਲਾ ਹੋਵੈ, ਤਬ ਇਹ ਭਗਤਿ ਕਾ ਓੜਕ ਹੈ।

## 149

ਅਉਰ ਬਚਨ ਇਹੁ ਹੈ, ਜਗਿਆਸੀ ਕੇ ਦਸ ਲੱਛਣ ਹੈਂ, ਪ੍ਰਥਮੇ ਤਉ ਦਇਆਵਾਨ ਹੋਤਾ ਹੈ, ਬਹੁੜ ਨਿੰਮ੍ਰੀਭੂਤ ਹੋਤਾ ਹੈ, ਬਹੁੜ ਸੰਤਹੁੰ ਸਾਥ ਪਰਮ ਸਨੇਹ, ਸਰਬ ਜੀਵਹੁੰ ਊਪਰ ਦਇਆਲਤਾ, ਬਹੁੜ ਨਿਰਦੰਭੀ ਹੋਤਾ ਹੈ, ਫੇਰ ਸੰਸਾਰੀਆਂ ਸਾਥਿ ਅਕੂਅਣਾ, ਇਸਤ੍ਰੀ ਓਰ ਨੇਤ੍ਰ ਭਰ ਨਾ ਦੇਖਣਾ, ਪਾਂਚ ਬਿਖਿਅਹੁ ਤੇ ਬੈਰਾਗ, ਉਦਰ ਭਰ ਨ ਖਾਵਣਾ, ਇਕੰਤ ਬੈਠ ਕਰ ਰੋਵਣਾ ਅਰ ਜਾਗਣਾ। ਇਹ ਦਸ ਲੱਛਣ ਜਗਿਆਸੀ ਕੇ ਹੈਂ।

## 150

ਅਉਰ ਬਚਨ ਇਹੁ ਹੈ, ਜੈਸੇ ਸਰੀਰ ਕੇ ਅਭਯਾਸ ਕਰਕੇ ਅਪਨੇ ਆਪ ਕਉ ਸਰੀਰ ਮਾਨ ਰਹਿਤੇ ਹੈਂ। ਤੈਸੇ ਚਿਤੰਨ ਕੇ ਅਭਿਆਸ ਕਰਕੈ ਆਪਣਾ ਚਿਦ ਵਪ ਮਾਨ ਲੇਵੈਗਾ। ਜਿਉਂ ਕਰ ਜਬ ਜੁਵਾ ਆਵਤੀ ਹੈ ਤਬ ਬਾਲਤਨ ਛਿਪ ਜਾਤਾ ਹੈ। ਅਰ ਜਬ ਬ੍ਰਿਧਪਣਾ ਆਵਤਾ ਹੈ ਤਬ ਜੁਵਾ ਛਿਪ ਜਾਤੀ ਹੈ, ਤੈਸੇ ਜਬ ਚਿਤੰਨਤਾ ਕਾ ਅਭਿਆਸ ਪਰਿਪੱਕ ਹੋਇਗਾ, ਤਬ ਸਰੀਰ ਕਾ ਅਭਿਆਸ ਲੀਨਤਾ ਪਾਇ ਜਾਵੈਗਾ।

## 151

ਅਉਰ ਬਚਨ ਇਹੁ ਹੈ, ਸੰਸਾਰ ਰੂਪੀ ਇਕ ਤਾਲ ਪਰਮੇਸਰ ਬਣਾਇਆ ਹੈ। ਤਿਸ ਮਹਿ ਮਾਇਆ ਰੂਪੀ ਚਿੱਕੜ ਹੈ, ਚਿਤੰਨ ਰੂਪੀ ਤਿਸ ਮਹਿ ਕੰਵਲ ਹੈ, ਮਨ ਰੂਪੀ ਡੱਡੂ ਹੈ, ਮਨ ਰੂਪੀ ਡੱਡੂ ਕਾ ਮਾਇਆ ਰੂਪੀ ਚਿੱਕੜ ਸਾਥਿ ਪਿਆਰ ਹੈ। ਪਰਮੇਸਰ ਰੂਪੀ ਜੋ ਚਿਤੰਨ ਕੰਵਲ ਹੈ, ਤਿਸ ਕਾ ਗਿਆਨ ਤਿਸ ਕੇ ਹਿਰਦੇ ਮਹਿੰ ਕੁਛ ਨਹੀਂ।

## 152

ਅਉਰ ਬਚਨ ਇਹੁ ਹੈ, ਸੁਭ ਕਰਮਹੁੰ ਕਾ ਚੋਰ ਦੰਭ ਹੈ। ਜਬ ਸ਼ੁਭ ਕਰਮ ਕਰਤਾ ਹੈ, ਪਰ ਦੰਭ ਸਾਥਿ ਮਿਲਿਆ ਕਰਤਾ ਹੈ, ਤਬ ਤਿਸ ਕਰਮ ਕਾ ਮੋਲ ਕਛੁ ਨਹੀਂ ਪੜਤਾ। ਤੈਸੇ ਕਰਮਹੁੰ ਕਉ ਦੰਭ ਇਸ ਪ੍ਰਕਾਰ ਖਾਇ ਜਾਤਾ ਹੈ ਜੈਸੇ ਅੰਧੇ ਕਾ ਆਟਾ ਪੀਠਾ ਸੁਆਨ[1] ਖਾਇ ਜਾਤੇ ਹੈਂ। ਜੈਸੇ ਗਊ ਕਾ ਦੂਧ ਬਛਰੂ ਚੁੰਘ ਜਾਤਾ ਹੈ ਤਬ ਗਊ ਵਾਲੇ ਕੇ ਹਥਿ ਕਛੁ ਨਾਹੀ ਲਾਗਤਾ। ਤੈਸੇ ਸ਼ੁਭ ਕਰਮਹੁ ਕਉ ਦੰਭ ਖਾਇ ਜਾਤਾ ਹੈ।

## 153

ਅਉਰ ਬਚਨ ਇਹੁ ਹੈ, ਸਰੀਰ ਕੀ ਗਤਿ ਮਹਾ ਛਿਨ-ਭੰਗਰ ਰੂਪ ਹੈ। ਰੂਈ ਕੇ ਥੋਥੇ[2] ਵਤ ਪੋਲਾ ਹੈ। ਅਰ ਦੀਪਕ ਕੀ ਨਿਆਈਂ ਸਾਹ ਦਿਤਿਆਂ ਬੁਝ ਜਾਤਾ ਹੈ। ਐਸੇ ਛਿਨ-ਭੰਗਰ ਸਰੀਰ ਸਿਉਂ ਜਿਨਹੁੰ ਪੁਰਖਹੁੰ ਪਰਮੇਸਰ ਪਾਇ ਲੀਤਾ। ਤੀਖਨ ਬੁਧਿਵਾਨ ਉਹੀ ਹੈਂ ਜੈਸੇ ਕੋਈ ਬਿਜਲੀ ਕੇ ਪ੍ਰਕਾਸ਼ ਕਰਕੈ ਨਗਰ ਦੇਖ ਲੇਵੈ। ਫਿਰ ਮਾਰਗ ਮਾਰਗ ਤੁਰਕੈ ਨਗਰ ਜਾਇ ਪਹੁੰਚੇ। ਤਬ ਇਹ ਭੀ ਅਸਚਰਜ ਹੈ। ਪਰ ਛਿਨ-ਭੰਗਰ ਸਰੀਰ ਸਿਉਂ ਪਰਮੇਸਰ ਪਾਇ ਲੇਵਣਾ ਬਡਾ ਅਸਚਰਜ ਹੈ।

## 154

ਅਉਰ ਬਚਨ ਇਹੁ ਹੈ, ਜੇਤੇ ਦ੍ਰਿਸਟਮਾਨ ਪਦਾਰਥ ਹੈਂ, ਸੋ ਸਭ ਹੀ ਭ੍ਰਮ ਹੈ। ਭ੍ਰਮ ਮਾਤ੍ਰ ਕਾ ਅਰਥ ਇਹ ਹੈ, ਜੋ ਅਨ ਉਪਜੇ ਹੀ ਦ੍ਰਿਸਟਿ ਪੜੇ ਆਵਤੇ ਹੈਂ, ਜਬ ਸੁਪਨ ਮਹਿ ਹੋਤਾ ਹੈ, ਤਬ ਸੁਪਨ ਪਦਾਰਥ ਸਤਿ ਮਾਨਤਾ ਹੈ, ਤੈਸੇ ਜਾਗ੍ਰਤ ਕੇ ਪਦਾਰਥ ਜਾਗ੍ਰਤ ਮਹਿ ਸਤਿ ਮਾਨਤਾ ਹੈ। ਜਬ ਗਿਆਨ ਜਾਗ੍ਰਤ ਉਦੇ ਹੋਇਗਾ ਤਬ ਜਾਗ੍ਰਤ ਕੇ ਪਦਾਰਥ ਅਸਤ ਭਾਸਹਿੰਗੇ। ਜੈਸੇ ਜਾਗ੍ਰਤ ਮਹਿ ਸੁਪਨ ਪਦਾਰਥ ਅਸਤਿ ਭਾਸਤੇ ਹੈਂ, ਤੈਸੇ ਗਿਆਨ—ਜਾਗ੍ਰਤਕਰ ਪਦਾਰਥ ਅਸਤਿ[3] ਭਾਸਹਿੰਗੇ। ਸੋ

---

1. ਕੁੱਤਾ; 2. ਫੰਬਾ; 3. ਝੂਠੇ।

ਪਦਾਰਥ ਕਉ ਭ੍ਰਮ ਮਾਨਣਾ ਗਿਆਨ-ਜਾਗ੍ਰਤ ਇਹੀ ਹੈ। ਜਬ ਉਸ ਕਉ ਦ੍ਰਿਸਟਿ ਭੀ ਆਵਤੇ ਹੈਂ, ਤਉ ਭੀ ਮ੍ਰਿਗ ਜਲ ਕੀ ਨਿਆਈਂ ਮਾਨਤਾ ਹੈ।

## 155

ਅਉਰ ਬਚਨ ਇਹੁ ਹੈ, ਕਿਸੀ ਸਾਧ ਕੀ ਸਾਧ ਸੇਵਾ ਕੀਨੀ ਥੀ। ਤਬ ਸਾਧ ਪ੍ਰਸੰਨ ਹੋਇ ਕਰ ਕਹਿਆ ਜੋ ਤੈਂ ਹਮਾਰੀ ਬਹੁਤ ਸੇਵਾ ਕੀਨੀ ਹੈ, ਤਾਂਤੇ ਤੇਰੇ ਕਉ ਹਮ ਇਕ ਗੁਰਮੰਤ੍ਰ ਦੇਤੇ ਹੈਂ, ਤੂੰ ਰਿਦੇ ਮਹਿ ਰਾਖਣਾ ਲਾਭਦਾਇਕ ਹੋਇਗਾ। ਸੋ ਗੁਰਮੰਤ੍ਰ ਇਹੁ ਹੈ, ਤੇਰਾ ਗੋਬਿੰਦ ਬਿਨਾ ਸਹਾਈ ਕੋਊ ਨਾਹੀ, ਤਾਂਤੇ ਗੋਬਿੰਦ ਹੀ ਸਾਥਿ ਪ੍ਰੀਤਿ ਕਰਣੀ। ਇਹ ਜੋ ਤੇਰਾ ਮਨ ਹੈ ਅਰ ਜੋ ਤੇਰੇ ਸਾਸਿ ਹੈਂ, ਇਹ ਦੋਨੋ ਅਮੋਲਕ ਮੋਤੀ ਹੈਂ। ਇਨ ਅਮੋਲਕ ਮੋਤੀਅਹੁੰ ਕਾ ਗਾਹਕ ਗੋਬਿੰਦ ਹੈ। ਗਾਹਕ ਓਹ ਕਹੀਤਾ ਹੈ, ਜੋ ਜਿਸ ਕਉ ਪਦਾਰਥ ਦੇਈਐ ਅਰ ਆਗੇ ਤੇ ਬਦਲਾ ਪੂਰਾ ਦੇਇ। ਉਹ ਗਾਹਕ ਨਹੀਂ ਕਹੀਤਾ ਜੋ ਮੂਲ ਤੇ ਖੋਹ ਲੇਵੈ। ਤੈਸੇ ਸੰਸਾਰੀਆਂ ਕਉ ਜਬ ਮਨ ਅਰ ਸਾਸ ਦੇਵਹਿੰਗਾ, ਤਬ ਉਹ ਮੂਲ ਤੇ ਖੋਹ ਲੇਵਣੇ ਵਾਲੇ ਹੈਂ, ਬਦਲਾ ਕਛੁ ਨ ਦੇਵਹਿੰਗੇ। ਅਰ ਜਬ ਤੈਂ ਪਰਮੇਸਰ ਕਉ ਮਨ ਅਰ ਸਾਸ ਦੀਏ, ਤਬ ਤੇਰੇ ਕਉ ਅਪਨਾ ਪਰਮਾਨੰਦ ਦੇਵੈਗਾ। ਤਬ ਤੂੰ ਉਸ ਅਨੰਦ ਕਉ ਪਾਇ ਕਰ ਅਜਰ ਅਮਰ ਹੋਇ ਜਾਵਹਿੰਗਾ, ਸਰਬ ਪ੍ਰਕਾਰ ਸਦਾ ਸੁਖੀ ਰਹੈਂਗਾ।

## 156

ਅਉਰ ਬਚਨ ਇਹੁ ਹੈ, ਕਿਸੀ ਸਾਧ ਆਪਨੇ ਗੁਰਦੇਵ ਕਉ ਕਹਿਆ, ਜੋ ਮੇਰਾ ਹਿਰਦਾ ਰਾਮਤ[1] ਕਰਣੇ ਕਉ ਹੋਤਾ ਹੈ। ਪਰ ਜਬ ਤੁਮ ਆਗਿਆ ਕਰਹੁਗੇ ਤਬ ਹੀ ਰਾਮਤ ਕਰਉਂਗਾ। ਤਬ ਗੁਰਦੇਵ ਕਹਿਆ ਰਾਮਤ ਤਉ ਅਪਨੇ ਹਿਰਦੇ ਮਹਿ ਕਰਣੀ ਹੈ, ਅਉਰ ਰਾਮਤ ਲਾਭ ਦਾਇਕ ਕੋਊ ਨਹੀਂ। ਜੈਸੇ ਕਮਾਦ ਘਾਹ ਤੇ ਗੰਨਾ ਹੋਇ ਗਇਆ ਹੈ, ਜਿਨ ਥਾਵਹੁੰ ਤੇ ਘਾਸ ਥਾ, ਉਨਹੀ ਥਾਵਹੁੰ ਮਹਿ ਗੰਨਾ ਭਇਆ ਹੈ। ਪਰ ਕੋਊ ਰਾਮਤ ਤਉ ਉਨਹੁੰ ਨੇ ਨਹੀਂ ਕੀਨੀ ਹੈ, ਕਿਉਂ ਜੁ ਘਾਸ ਤੇ ਗੰਨਾ ਹੋਇ ਗਇਆ। ਸੋ ਉਸ ਨੇ ਅਪਨੇ ਅੰਤਹਕਰਣ ਹੀ ਮੈਂ ਰਾਮਤ ਕੀਨੀ ਹੈ। ਤੈਸੇ ਹੀ ਕਮਾਦ ਕੀ ਨਿਆਈਂ ਅੰਤਹਿਕਰਣ ਮੈਂ ਰਾਮਤ ਕਰਣੀ ਹੈ। ਇਹਿ ਰਾਮਤ ਸੁਖਦਾਇਕ ਹੈ। ਜੀਅ ਦਸ਼ਾ ਸਿਉ ਰਾਮਤ ਕਰਣੀ ਹੈ ਅਰ ਬ੍ਰਹਮ ਦਸ਼ਾ ਕਾ ਅੰਗੀਕਾਰ ਕਰਣਾ ਹੈ।

---

1. ਦੌਰਾ।

## 157

ਅਉਰ ਬਚਨ ਇਹੁ ਹੈ, ਜੀਵਹੁੰ ਊਪਰ ਪਰਮੇਸ੍ਰਰ ਬਿਵਾਸਤਾ[1] ਦਿਆਲ ਹੈ, ਜੈਸੇ ਮਾਤਾ ਪਿਤਾ ਅਪਨੇ ਪੁਤ੍ਰ ਊਪਰ ਬਿਵਾਸਤਾ ਦਿਆਲ ਹੈਂ। ਐਸੀ ਬਾਤ ਬੂਝੈਗਾ ਤਬ ਇਉਂ ਜਾਨੈਗਾ, ਜੋ ਕਿਆ ਹੂਆ ਜੋ ਪਾਪੀ ਦਿਸ ਆਵਤਾ ਹੈ। ਕਿਆ ਜਾਪੇ ਮੇਰੇ ਥੀਂ ਭੀ ਆਗੇ ਪਰਮੇਸੁਰ ਇਸ ਕਉ ਉਧਾਰਿ ਲੇਵੈਗਾ। ਉਸਕੀ ਕ੍ਰਿਪਾ ਕਾ ਮਾਰਗ ਨਿਆਰਾ ਹੈ। ਉਸਕੀ ਕ੍ਰਿਪਾ ਕਾ ਸਭ ਕੋ ਅਧਿਕਾਰੀ ਹੈ। ਐਸੀ ਬਾਤ ਸਮਝ ਕਰ ਗੁਰਮੁਖਿ ਕਿਸੀ ਜੀਵਉਂ ਪਰ ਗਿਲਾਨਿ ਨਹੀਂ ਰਾਖਤੇ।

## 158

ਅਉਰ ਬਚਨ ਇਹੁ ਹੈ, ਗੁਲ[2] ਅਰ ਕੰਡਾ ਏਕ ਹੀ ਬੂਟੇ ਗੁਲਾਬ ਤੇ ਉਤਪਤਿ ਹੋਤਾ ਹੈ। ਤੈਸੇ ਗੁਣ ਅਰ ਅਉਗਣ ਭੀ ਏਕ ਪਰਮਾਤਮਾ ਤੇ ਉਤਪਤਿ ਹੂਏ ਹੈਂ। ਕਿਸੀ ਜੀਵ ਕਉ ਗੁਣ ਕੇ ਬਿਵਹਾਰ ਮਹਿ ਲਗਾਇਆ ਹੈ ਅਰ ਕਿਸੀ ਜੀਵ ਕਉ ਅਉਗਣਹੁੰ ਕੇ ਬਿਉਹਾਰ ਮਹਿ ਲਗਾਇਆ ਹੈ। ਦੋਨੋ ਏਕ ਹੀ ਘਰ ਕੇ ਹੈਂ, ਬਿਗਾਨਾ ਤਉ ਕੋਊ ਨਹੀਂ। ਬਹੁੜਿ ਪਰਮੇਸਰ ਭਾਵੇਂ ਤਉ ਇਉਂ ਕਰ ਡਾਰੇ, ਗੁਣ ਅਉਗਣ ਕਰ ਡਾਰੇ ਤੇ ਅਉਗਣ ਗੁਣ ਕਰ ਡਾਰੇ। ਜਬ ਕੋਊ ਅਹੰਕਾਰੀ ਰਿਦਾ ਹੋਵੈ ਅਰ ਉਨ ਸਿਉਂ ਲੇਖਾ ਕਰੇ ਤਬ ਇਉਂ ਹੀ ਕਰ ਡਾਰੇ। ਕਾਹੇ ਤੇ ਜੋ ਅਹੰਕਾਰੀਆਂ ਕੀ ਖੇਪ, ਮਾਰ ਭੀ ਲੇਤਾ ਹੈ। ਇਸੀ ਨਮਿਤ ਜੋ ਗੁਰਮੁਖਿ ਹੈਂ ਸੋ ਅਹੰਕਾਰ ਕੇ ਫੁਰਨੇ ਤੇ ਸਦਾ ਡਰਤੇ ਰਹਿਤੇ ਹੈਂ ਅਰ ਦੋਨੋਂ ਕਉ ਆਦਰ ਕਰਤੇ ਹੈਂ। ਗੁਣ ਵਾਲੇ ਕਉ ਭੀ ਅਰ ਅਉਗਣ ਵਾਲੇ ਕਉ ਭੀ, ਨਿਰਾਦਰ ਕਿਸੀ ਕਾ ਨਹੀਂ ਕਰਤੇ।

## 159

ਅਉਰ ਬਚਨ ਇਹੁ ਹੈ, ਪਿਤਾ ਅਰ ਪੂਤ ਦੋਨੋਂ ਇਸ਼ਨਾਨ ਕਉ ਗਏ ਚਲਤੇ ਅਰਟ ਊਪਰ! ਤਬ ਪੂਤ ਕਹਿਆ, ਹੇ ਪਿਤਾ! ਬਲਦ ਚਕਲੀਓਂ ਕੇ ਦੁਆਲੇ ਕਿਉਂ ਭ੍ਰਮਤੇ ਹੈਂ, ਇਹ ਬਿਸ੍ਰਾਮ ਕਿਉਂ ਨਹੀਂ ਕਰਿ ਬੈਠਤੇ। ਤਬ ਪਿਤਾ ਕਹਿਆ ਹੇ ਪੁਤ੍ਰ! ਬਲਦਹੁੰ ਕਾ ਰਿਦਾ ਬਿਸ੍ਰਾਮ ਕਰਣੇ ਤੇ ਬਹੁਤ ਹੈ ਪਰ ਬਲਦਹੁੰ ਕੇ ਜੋ ਖਸਮ ਹੈਂ ਸੋ ਇਨ ਕਉ ਬਿਸ੍ਰਾਮ ਕਰਣੇ ਦੇਤੇ ਨਹੀਂ। ਅਪਨੇ ਖਸਮਹੁੰ ਕੀ ਆਗਿਆ ਮਾਨ ਕਰਿ ਪੜੇ ਭ੍ਰਮਤੇ ਹੈਂ। ਤੈਸੇ ਜੇਤੇ ਜੀਵ ਹੈਂ ਇਨ ਸਭਨਹੁੰ ਕਾ ਹਿਰਦਾ ਮਨ ਬਚ ਕਰਮ ਅਪਨੀ ਭਲਾਈ ਕਉ ਚਾਹਤੇ ਹੈਂ। ਜੋ ਕਿਸੀ ਪ੍ਰਕਾਰ ਹਮ ਉਹ ਕਰਮ ਕਰਹਿੰ ਅਰ ਉਹੀ ਚਿਤਵਨੀਆਂ ਕਰਹਿੰ ਜੋ ਜਿਸ ਮਹਿੰ ਹਮਾਰੀ ਭਲਾਈ ਹੋਇ ਅਰੁ ਪਰਮੇਸਰ

---

1. ਅਕਾਰਣ; 2. ਫੁੱਲ।

ਕੀ ਨੇਤਿ ਕਾ ਮਹਾਂ ਪ੍ਰਬਲ ਬੇਗ ਹੈ। ਨੇਤ ਕੀ ਪ੍ਰਬਲਾਈ ਕਰਕੇ ਜਿਨ ਕਰਮਹੁੰ ਕੀ ਜੀਵਹੁੰ ਕੀ ਰੁਚਿ ਨਾਹੀ, ਉਹੀ ਕਰਮ ਧਿਗਾਣੇ ਨੇਤ ਇਨ ਪਾਸਹੁੰ ਕਰਾਵਤੀ ਹੈ। ਇਹੀ ਬਾਤਿ ਬੂਝ ਕਰ ਸੰਤ ਜਨ ਸਰਬ ਊਪਰ ਅਪਨਾਂ ਹਿਰਦਾ ਸੀਤਲ ਰਾਖਤੇ ਹੈਂ, ਦੋਸ਼ ਕਿਸੀ ਕਉ ਨਹੀਂ ਦੇਤੇ। ਜੈਸੇ ਕਹਿਆ ਹੈ, ਗੁਰੂ ਜੀ :

**ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ॥**
**ਜਾ ਤਿਨਿ੍ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ॥**
**ਨਾਨਕ ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ॥**

## 160

ਅਉਰ ਬਚਨ ਇਹੁ ਹੈ, ਜੈਸੀ ਜੈਸੀ ਬੂਝ ਹੈ ਤੈਸੀ ਤੈਸੀ ਦਸ਼ਾ ਹੈ। ਬਾਰਕ ਕੀ ਜੋ ਛੂਦ੍ਰ ਬੂਝ ਹੈ, ਦਸ਼ਾ ਭੀ ਤਿਸਕੀ ਛੂਦ੍ਰ ਹੈ। ਕਾਹੇ ਤੇ ਜੋ ਅਲਪ ਕਾਰਜ ਕੇ ਨਮਿਤ ਰੋਵਤਾ ਹੈ ਅਰ ਸੰਤਹੁੰ ਕੀ ਬੂਝ ਦੀਰਘ ਹੈ, ਦਸ਼ਾ ਭੀ ਤਿਨਕੀ ਦੀਰਘ ਹੈ। ਕਾਹੇ ਤੇ ਜੋ ਕਿਸੀ ਪਦਾਰਥ ਜਗਤ ਕੇ ਕਰਕੈ ਸੰਤ ਖੇਦਵਾਨ ਨਹੀਂ ਹੋਤੇ। ਸੋ ਐਸੀ ਦਸ਼ਾ ਸੰਤਹੁੰ ਵਿਖੇ ਪਾਈ ਜਾਤੀ ਹੈ ਅਰ ਜੋ ਸੰਤਹੁੰ ਕੀ ਪ੍ਰਸੰਨਤਾ ਲੋੜੇ ਹੈਂ ਉਨਕੀ ਦਸ਼ਾ ਭੀ ਉਨਹੀ ਜੈਸੀ ਹੋਇ ਜਾਤੀ ਹੈ। ਜੈਸੇ ਚੰਦਨ ਕੀ ਸੁਗੰਧਿ ਲੇ ਕਰ ਔਰ ਬ੍ਰਿਛ ਭੀ ਚੰਦਨ ਹੋਇ ਜਾਤੇ ਹੈਂ।

## 161

ਅਉਰ ਬਚਨ ਇਹੁ ਹੈ, ਸੰਤਹੁੰ ਕੀ ਸੰਗਤਿ ਤਬ ਹੀ ਲਾਭਦਾਇਕ ਹੋਤੀ ਹੈ, ਜਬ ਜੁਗਤਿ-ਪੂਰਬਕ ਹੋਤੀ ਹੈ। ਸੋ ਜੁਗਤਿ-ਪੂਰਬਕ ਇਹ ਹੈ, ਜੋ ਸੇਵਕੀ ਕਰਕੈ ਸਾਹਿਬ ਹੋਤਾ ਹੈ। ਜੋ ਪ੍ਰਥਮੇ ਹੀ ਸਾਹਿਬੀ[1] ਕਉ ਢੂੰਢਤਾ ਹੈ, ਸੋ ਸਾਹਿਬੀ ਕਉ ਨਹੀਂ ਪਾਵਤਾ। ਸਾਹਿਬੀ ਲਾਇਕ ਸੇਵਕ ਹੋਤਾ ਹੈ, ਸੋ ਇਹ ਜੁਗਤਿ-ਪੂਰਬਕ ਹੈ। ਪਰਮੇਸਰ ਨੇਤ ਇਸੀ ਪ੍ਰਕਾਰ ਰਾਖੀ ਹੂਈ ਹੈ, ਜੋ ਪਰਮੇਸਰ ਕੀ ਨੇਤ ਅਨੁਸਾਰ ਤੁਰਤਾ ਹੈ, ਸੋ ਭੂਲਾ ਨਹੀਂ ਕਹੀਤਾ।

## 162

ਅਉਰ ਬਚਨ ਇਹੁ ਹੈ, ਜਿਉਂ ਜਿਉਂ ਜਗਿਆਸੀ ਸੰਤ ਜਨਹੁੰ ਕੇ ਹਿਰਦੇ ਕਾ ਭੇਦੀ ਹੋਤਾ ਹੈ, ਤਿਉਂ ਤਿਉਂ ਸੰਸਾਰ ਕੇ ਪਦਾਰਥਹੁੰ ਤੇ ਉਪਰਤਿ[2] ਹੋਤਾ ਜਾਤਾ ਹੈ ਅਤੇ ਜਿਉਂ ਜਿਉਂ ਅਸਥੂਲਤਾ ਤੇ ਟੂਟਤਾ ਜਾਤਾ ਹੈ, ਤਿਉਂ ਤਿਉਂ ਸੂਖਮ ਜੁ ਹੈ

1. ਮਾਲਕੀ; 2. ਉਪਰਾਮ।

ਸੋ ਚਿਤੰਨ ਰੂਪ ਹੋਤਾ ਜਾਤਾ ਹੈ। ਸੋ ਜੇਤਾ ਅਕਾਰ ਹੈ, ਸਰੀਰ ਥੀਂ ਆਦਿ ਲੇਕਰ ਸੋ ਸਭਿ ਅਸਥੂਲ ਹੈ। ਤਿਸ ਅਸਥੂਲਤਾ ਕੇ ਹਰਖ ਸੋਗ ਤੇ ਨਿਯਾਰੋ ਚਿਤ ਰਹਿਤਾ ਹੈ। ਪਰਮੇਸਰ ਕੇ ਮਾਰਗ ਮਹਿ ਜੋ ਸੰਤ ਚਲਤੇ ਹੈਂ, ਸੋ ਇਸੀ ਚਾਲ ਕਰਕੈ ਚਲਤੇ ਹੈਂ।

## 163

ਅਉਰ ਬਚਨ ਇਹੁ ਹੈ, ਜੀਵਹੁੰ ਊਪਰ ਜੋ ਕਾਮ ਕ੍ਰੋਧਾਦਿਕ ਪ੍ਰਬਲ ਹੈਂ, ਇਤ ਕਰ ਜੀਵਹੁੰ ਪਾਸਹੁੰ ਧਿਗਾਣੇ ਪਾਪ ਕਰਾਵਤੇ ਹੈਂ, ਜਬ ਪਰਮੇਸਰ ਦਇਆ ਕਰਤਾ ਹੈ, ਤਬ ਸੰਤਹੁੰ ਕੀ ਸੰਗਤਿ ਪ੍ਰਾਪਤਿ ਹੋਤੀ ਹੈ। ਫਿਰ ਸੰਤਹੁ ਕੀ ਸੰਗਤਿ ਸਿਉਂ ਗੁਰਮਤਿ ਪਾਵਤਾ ਹੈ। ਤਿਸ ਗੁਰਮਤਿ ਕੇ ਬਲ ਕਰ ਕਾਮ ਕ੍ਰੋਧ ਆਦਿ ਕਉ ਜੀਤ ਲੇਤਾ ਹੈ। ਗੁਰਮੁਖਹੁੰ ਕੇ ਭਜਨ ਰੂਪੀ ਖੇਤ ਕਾ ਗੁਰਮਤਿ ਰਾਖਾ ਹੋਤਾ ਹੈ। ਤਬ ਕਾਮ ਕ੍ਰੋਧਾਦਿਕ ਜੋ ਪੰਖੇਰੂ ਹੈਂ, ਤਿਸ ਖੇਤ ਮਹਿ ਪ੍ਰਵੇਸ਼ ਨਹੀਂ ਕਰਤੇ।

## 164

ਅਉਰ ਬਚਨ ਇਹੁ ਹੈ, ਇਕ ਸਾਹਿਬ ਲੋਕ ਅਪਨੇ ਪ੍ਰੀਤਮਹੁੰ ਕਉ ਕਹਿਆ ਜੋ ਤੁਮ ਕਉ ਸੁਪਨੇ ਕੇ ਠੀਕਰ ਨੀਕੇ ਭਾਸਤੇ ਹੈਂ ਕਿ ਜਾਗ੍ਰਤ ਕਾ ਸੂਰਨ ਨੀਕਾ ਭਾਸਤਾ ਹੈ ? ਤਬ ਪ੍ਰੀਤਿਵਾਨਹੁ ਉਤਰ ਦੀਆ, ਜੋ ਸੁਆਮੀ ਜੀ ! ਇਕ ਠੀਕਰ ਅਰ ਦੂਜਾ ਸੁਪਨੇ ਕੇ ਇਹ ਤਉ ਹਮ ਕਉ ਕਉ ਨੀਕੇ ਨਹੀਂ ਭਾਸਤੇ। ਅਰ ਇਕ ਸੂਰਨ[1] ਦੂਜਾ ਜਾਗ੍ਰਤ ਕਾ ਇਹ ਹਮ ਕਉ ਨੀਕਾ[2] ਭਾਸਤਾ ਹੈ। ਫਿਰ ਸਾਹਿਬ ਲੋਕ ਕਹਿਆ, ਤੁਮ ਕੂੜ ਕਹਿਤੇ ਹੋ ਸੁਪਨੇ ਕੇ ਠੀਕਰ ਨਾਸਵੰਤ ਰੂਪ ਮਾਇਆ ਹੈ। ਸੋ ਤੁਮਾਰੀ ਮਾਇਆ ਸਾਥ ਪ੍ਰੀਤ ਹੈ, ਇਤ ਕਰ ਤੁਮ ਕੂੜ ਕਹਤੇ ਹੋ। ਤੁਮ ਕਉ ਸੁਪਨੇ ਕੇ ਠੀਕਰ ਸਤਿ ਭਾਸਤੇ ਹੈਂ ਅਰ ਜਾਗ੍ਰਤ ਕਾ ਸੁਵਰਨ ਜੁ ਹੈ ਪਰਮੇਸਰ ਅਸਥਿਰ ਰੂਪ, ਸੋ ਤਿਸਕੈ ਸਾਥ ਤੁਮਾਰੀ ਪ੍ਰੀਤਿ ਕਛੁ ਨਹੀਂ।

## 165

ਅਉਰ ਬਚਨ ਇਹੁ ਹੈ, ਜੁ ਭਾਵੈ ਜੈਸਾ ਪਾਪੀ ਹੋਵੈ ਭੀ ਭਗਵੰਤ ਸਿਉਂ ਨਿਰਾਸ ਨ ਹੋਵੈ। ਇਉਂ ਨ ਜਾਨੈ ਜੋ ਮੇਰੇ ਪਾਪ ਖਿਮਾ ਹੋਵਣੇ ਕੇ ਨਾਹੀ, ਕਾਹੇਤੇ ਜੋ ਇਹ ਬਲ ਪਰਮੇਸਰ ਪਾਪਹੁੰ ਕਉ ਨਹੀਂ ਦੀਆ ਜੁ ਕਿਵੈਂ ਨ ਜਾਵਹਿੰ। ਜਬ ਹਿਰਦੇ ਮਹਿੰ ਸਾਚ ਵੈਰਾਗ ਉਤਪਤਿ ਹੋਤਾ ਹੈ, ਤਬ ਪਰਮੇਸਰ ਕੀ ਪ੍ਰੀਤਿ ਉਤਪਤਿ ਹੋਤੀ ਹੈ, ਤਿਸ ਪ੍ਰੀਤਿ ਕਰਕੈ ਪਰਮੇਸਰ ਪ੍ਰੀਤਿ ਕਰਤਾ ਹੈ। ਤਬ ਪਾਪ ਢੂੰਢੇ ਭੀ ਨਹੀਂ ਲਭਤੇ। ਜਬ ਅਧੀਨ

1. ਸੋਨਾ; 2. ਚੰਗਾ।

ਹੋਇਕੈ ਸ਼ਰਨ ਪੜਤਾ ਹੈ, ਤਬ ਸਭ ਪਾਪ ਖਿਮਾ ਹੋਇ ਜਾਤੇ ਹੈਂ। ਜੈਸੇ ਜਬ ਸੂਰਜ ਉਦੈ ਹੋਤਾ ਹੈ, ਤਬ ਰੈਣ ਢੂੰਢੀ ਭੀ ਨਹੀਂ ਲਭਤੀ। ਜੈਸੇ ਕਹਿਆ ਹੈ ਗੁਰੂ ਜੀ :

**ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ॥**
**ਮਿਟੰਤ ਸਗਲ ਸਿਮਰੰਤ ਹਰਿ ਨਾਮ,**
**ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ॥**

## 166

ਅਉਰ ਬਚਨ ਇਹੁ ਹੈ, ਪਰਮੇਸਰ ਕਹਤਾ ਹੈ, ਹੇ ਮਾਨੁਖ! ਜਉ ਤੇਰੀ ਪ੍ਰੀਤਿ ਮੇਰੇ ਵਿਖੇ ਕਛੁ ਨਹੀ, ਤਉ ਭੀ ਤੇਰੇ ਕਉ ਸਰਬ ਪ੍ਰਕਾਰ ਸੁਖੀ ਰਾਖਤਾ ਹੌਂ। ਪਰ ਜਬ ਤੂੰ ਮੇਰੇ ਸਾਥਿ ਪ੍ਰੀਤਿ ਕਰਹਿੰਗਾ ਤਬ ਤੇਰੇ ਕਉ ਪਦਾਰਥ ਦੇਵਉਂਗਾ, ਜਿਨ ਕਾ ਬਿਨਾਸ਼ ਕਬਹੁੰ ਨ ਹੋਇ। ਜਿਨ ਸੰਤਹੁੰ ਮੇਰੇ ਸਾਥਿ ਪ੍ਰੀਤਿ ਕੀਨੀ ਹੈ, ਤਿਨ ਕੋ ਮੈਂ ਅਪਨੇ ਅਬਿਨਾਸੀ ਨਗਰ ਮੈਂ ਬਸਾਇਆ ਹੈ। ਨ ਊਹਾ ਜਨਮ ਹੈ ਨ ਮ੍ਰਿਤ ਹੈ, ਨ ਆਵਣਾ ਹੈ, ਨ ਜਾਵਣਾ ਹੈ। ਬ੍ਰਹਿਮਾਨੰਦ ਹੀ ਕਰਕੈ ਸਭ ਤ੍ਰਿਪਤਿ ਹੈਂ ਅਰ ਸੁਖੀ ਬਸਤੇ ਹੈਂ।

## 167

ਅਉਰ ਬਚਨ ਇਹੁ ਹੈ, ਸ਼ੁਭ ਕਰਮ ਜੈਸਾ ਸਹਾਇਕ ਜੀਵ ਕਾ ਕੋਊ ਨਹੀਂ, ਅਪਨੇ ਪੁਰਖਾਰਥ ਜੈਸਾ ਸੁਖਦਾਇਕ ਕੋਊ ਨਹੀਂ, ਪਰਮੇਸਰ ਜੈਸਾ ਮਿਤ੍ਰ ਲਾਇਕ ਨਾਹੀ, ਬੁਰੇ ਸੁਭਾਵਹੁ ਜੈਸਾ ਸ਼ਤ੍ਰ ਘਾਇਕ[1] ਕੋਊ ਨਹੀਂ। ਗੁਰਦੇਵ ਜੈਸਾ ਮਾਤਾ ਪਿਤਾ ਨਿਰਮਾਇਕ[2] ਕੋਊ ਨਾਹੀ।

## 168

ਅਉਰ ਬਚਨ ਇਹੁ ਹੈ, ਪਾਪ ਕਰਮ ਕਉ ਥੋੜਾ ਨਾ ਜਾਨੀਐ। ਜੈਸੇ ਬਿਖ ਥੋੜੀ ਭੀ ਮ੍ਰਿਤੁ ਕਰ ਡਾਰਤੀ ਹੈ ਤੈਸੇ ਦੁਰਬਾਸ਼ਨਾ ਥੋੜੀ ਬੁਰੀ ਹੈ। ਅਰ ਸ਼ੁਭ ਕਰਮ ਕੋ ਭੀ ਥੋੜਾ ਨ ਜਾਨੀਏ। ਮਤ ਉਸੀ ਥੋੜੇ ਕਰਮ ਕਰਕੈ ਕੋਈ ਜੀਉ ਪ੍ਰਸੰਨ ਹੋਇ ਜਾਇ। ਉਸਕੀ ਪ੍ਰਸੰਨਤਾ ਕਰਕੈ ਪਰਮੇਸਰ ਪ੍ਰਸੰਨ ਹੋਇ ਜਾਇ। ਤਬ ਉਸੀ ਕਰਕੈ ਮੁਕਤਿ ਹੋਇ ਜਾਇ। ਤਾਂਤੇ ਸ਼ੁਭ ਕਰਮ ਕਊ ਭੀ ਥੋੜਾ ਨ ਜਾਨੀਐ।

## 169

ਅਉਰ ਬਚਨ ਇਹੁ ਹੈ, ਜੈਸੇ ਮਿਰਤਕ ਪੁਰਖ ਅਪਨਾ ਕਾਰਜ ਆਪਿ ਕੋਊ

---

1. ਮਾਰੂ ਵੈਰੀ; 2. ਸਿਰਜਣ ਵਾਲਾ।

ਨਹੀਂ ਕਰ ਸਕਤਾ। ਮਿਰਤਕ ਪੁਰਖ ਕੀ ਕ੍ਰਿਆ ਸਭ ਜੀਵਤੇ ਪੁਰਖ ਕਰਤੇ ਹੈਂ, ਤੈਸੇ ਇਸਤ੍ਰੀਵਾਨ ਪੁਰਖ ਮਹਿ ਸੁਭ ਕਰਮ ਕੀ ਸ਼ਕਤਿ ਅਪਨੀ ਕਛੁ ਨਹੀਂ ਰਹਤੀ। ਉਸ ਕੋ ਡੰਡ ਕਰਕੈ ਸ਼ੁਭ ਕਰਮ ਕੋਊ ਔਰ ਕਰਾਵੈ ਤਉ ਕਰਾਵੈ ਅਪਨੀ ਸ਼ਕਤਿ ਤੇ ਹੀਨ ਹੈ। ਜੇਤੀ ਮਾਇਆ ਉਸਕੇ ਪਾਸ ਹੋਤੀ ਹੈ, ਤੇਤੀ ਉਸ ਕਉ ਛੂਦ੍ਰ ਦ੍ਰਿਸ਼ਟਿ ਆਵਤੀ ਹੈ, ਉਹ ਇਉਂ ਜਾਨਤਾ ਹੈ, ਜੁ ਮੈਂ ਤੋ ਆਪ ਨਿਰਧਨ ਹੌਂ, ਕਿਸੀ ਸਾਥ ਭਾਉ-ਭਗਤਿ ਕੈਸੇ ਕਰਉਂ।

## 170

ਅਉਰ ਬਚਨ ਇਹੁ ਹੈ, ਜੈਸੇ ਸੁਆਨ[1] ਕਾਚਾ ਅੰਨ ਖਾਇ ਕਰ ਫਿਰ ਉਕਲੇਦ[2] ਕਰ ਡਾਰਤਾ ਹੈ। ਉਹ ਅੰਨ ਦੇਖਣ ਮਾਤ੍ਰ ਤਉ ਜਿਉਂ ਕਾ ਤਿਉਂ ਦ੍ਰਿਸ਼ਟਿ ਆਵਤਾ ਹੈ। ਪਰ ਆਪਨੇ ਕਾਰਜ ਤੇ ਹੀਨ ਹੋ ਗਇਆ ਹੈ। ਤੈਸੇ ਸੰਸਾਰੀ ਜੀਵ ਦੇਖਣ ਮਾਤ੍ਰ ਮਾਨੁੱਖ ਜਿਉਂ ਕੇ ਤਿਉਂ ਦ੍ਰਿਸ਼ਟਿ ਆਵਤੇ ਹੈਂ ਪਰ ਅਗਿਆਨ ਕੇ ਪ੍ਰਵੇਸ਼ ਕਰਕੇ ਪਰਮੇਸਰ ਕੇ ਕਾਰਜ ਤੇ ਹੀਨ ਹੋਇ ਗਏ ਹੈਂ। ਨਾ ਕਛੁ ਪਰਮੇਸਰ ਕੇ ਭਜਨ ਕੀ ਸ਼ਕਤਿ ਨਾ ਕਛੁ ਪਰਉਪਕਾਰ ਕੀ ਸ਼ਕਤਿ ਰਾਖਤੇ ਹੈਂ। ਨਾ ਕਿਛੁ ਸੰਤਹੁੰ ਸਾਥਿ ਭਾਉ ਭਗਤਿ ਕੀ ਸ਼ਕਤਿ ਰਾਖਤੇ ਹੈਂ, ਸ਼ੁਭ ਕਾਰਜ ਤੇ ਹੀਨ ਹੋਇ ਗਏ ਹੈਂ।

## 171

ਅਉਰ ਬਚਨ ਇਹੁ ਹੈ, ਏਕ ਭਲਾ ਸੰਤ ਥਾ ਪਰ ਗ੍ਰਿਹਸਤ ਮਾਰਗ ਮਹਿੰ ਰਹਿਤਾ ਥਾ, ਕੇਤੇ ਉਸਕੇ ਪੁਤ੍ਰ ਥੇ। ਜਬ ਉਸਕਾ ਸਰੀਰ ਛੁਟਣੇ ਲਾਗਾ। ਤਬ ਅਪਨੀ ਸਾਰੀ ਸਰਬੰਸ ਦਾਨ ਕਰ ਦੀਨੀ। ਤਬ ਕਿਸੀ ਕਹਿਆ, ਸੰਤ ਜੀ! ਤੁਮਾਰੇ ਪੁਤ੍ਰ ਭੀ ਥੇ, ਉਨਕੇ ਨਮਿਤ ਭੀ ਤਉ ਕਛੁ ਮਾਇਆ ਰਾਖਤੇ, ਸਭ ਹੀ ਪਰਮੇਸਰ ਅਰਥ ਉਠਾਇ ਦੀਨੀ, ਯਹ ਤੁਮ ਕਿਆ ਕੀਨਾ। ਤਬ ਸੰਤ ਉਸ ਕੋ ਉਤਰ ਦੀਆ, ਜਬ ਮੇਰੇ ਪੁਤ੍ਰਹੁੰ ਕੀ ਪਰਮੇਸਰ ਸਾਥਿ ਪ੍ਰੀਤਿ ਹੂਈ ਤਬ ਪਰਮੇਸਰ ਇਨ ਕਉ ਸਰਬ ਪ੍ਰਕਾਰ ਸੁਖੀ ਰਾਖੈਗਾ ਅਰ ਜਬ ਪਰਮੇਸਰ ਕੀ ਪ੍ਰੀਤਿ ਤੇ ਹੀਨ ਹੂਏ ਤਬ ਮੇਰੇ ਦੀਏ ਭੀ ਸੰਤੁਸ਼ਟ ਨ ਹੋਵਹਿੰਗੇ। ਤਾਂਤੇ ਇਸੀ ਨਿਮਿਤ ਮਾਇਆ ਭਗਵੰਤ ਅਰਥ ਉਠਾਇ ਦੀਨੀ ਹੈ।

## 172

ਅਉਰ ਬਚਨ ਇਹੁ ਹੈ, ਸੰਤਹੁੰ ਕੇ ਬਚਨਹੁੰ ਕਾ ਮਹਾਤਮ ਉਹੀ ਜਾਨਤਾ ਹੈ, ਜਿਸ ਕੇ ਹਿਰਦੇ ਮਹਿ ਗੋਬਿੰਦ ਪਾਵਣੇ ਕੀ ਕਿਛੁ ਪ੍ਰੀਤਿ ਹੋਤੀ ਹੈ ਅਰ ਜਿਸ ਕਾ

---

1. ਕੁੱਤਾ; 2. ਉਲਟੀ।

ਹਿਰਦਾ ਗੋਬਿੰਦ ਪਾਵਣੇ ਹੀ ਕੀ ਪ੍ਰੀਤਿ ਕਾ ਕਛੁ ਨਹੀਂ, ਸੋ ਨ ਸੰਤਹੁੰ ਕਾ ਭੇਦੀ ਹੈ, ਨ ਸੰਤਹੁੰ ਕੇ ਬਚਨਹੁੰ ਕਾ ਭੇਦੀ ਹੈ। ਜੈਸੇ ਜਿਸ ਕੀ ਬਾਛਾ ਰੋਗ ਗਵਾਵਣੇ ਹੀ ਕੀ ਕਛੁ ਨਹੀਂ, ਸੋ ਬੈਦਹੁੰ ਸਿਉਂ ਅਰ ਬੈਦਹੁੰ ਕੇ ਅਉਖਧਹੁੰ ਸਿਉਂ ਬੇਪਰਵਾਹ ਰਹਤਾ ਹੈ। ਦੂਸਰਾ ਦ੍ਰਿਸ਼ਟਾਂਤ ਇਹੁ ਹੈਂ, ਜੈਸੇ ਦੁਰਾਚਾਰਣ ਇਸਤ੍ਰੀ ਸਤੀ ਨਹੀਂ ਹੋਤੀ, ਤੈਸੇ ਸੋ ਜੀਵ ਪਰਮੇਸਰ ਕੀ ਪ੍ਰੀਤਿ ਸਿਉਂ ਬੇਮੁਖ ਹੈ ਤੇ ਸੰਤਹੁੰ ਸਿਉਂ ਅਰ ਸੰਤਹੁੰ ਕੇ ਬਚਨਹੁੰ ਸਿਉਂ ਭੀ ਬੇਮੁਖ ਹੈਂ।

## 173

ਅਉਰ ਬਚਨ ਇਹੁ ਹੈ, ਜੋ ਪਰਮੇਸਰ ਕੇ ਭਜਨ ਬਿਨਾਂ ਆਨ ਦੇਵ ਸੇਵਕੈ ਮੁਕਤਿ ਹੂਆ ਚਾਹਤਾ ਹੈ, ਸੋ ਮੁਕਤਿ ਨਹੀਂ ਹੋਤਾ ਜੈਸੇ ਰੈਨ ਕੇ ਤਮ[1] ਕਉ ਦੀਪਕ ਸਾਥ ਟਾਰਿਆ ਚਾਹੈ ਤਉ ਤੁਮ ਨ ਟਰੈਗਾ। ਜੈਸੇ ਸੁਪਨ-ਨਰ ਤੇ ਵਿਦਿਆ ਸੀਖੀ ਚਾਹੇ ਤੇ ਤਉ ਨ ਸੀਖੈਗਾ, ਜੈਸੇ ਮਾਟੀ ਕੀ ਗਊ ਸਿਉਂ ਦੂਧ ਪੀਆ ਚਾਹੈ ਤਉ ਨ ਪੀਵੈਗਾ। ਤੈਸੇ ਆਨ ਦੇਵ ਸੇਵਕੈ ਮੁਕਤਿ ਹੂਆ ਚਾਹੈਗਾ, ਸੋ ਮੁਕਤਿ ਨ ਹੋਵੈਗਾ।

## 174

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਜੂਨੀ ਕਾ ਦੁਖ ਪੂਛਿਆ, ਜੁ ਜੂਨੀ ਕਾ ਦੁਖ ਕੈਸਾ ਹੈ, ਕਿਰਪਾ ਕਰਕੈ ਮੋਕਉ ਸੁਨਾਇ ਦੇਵਉ। ਤਬ ਉਸ ਸਾਧ ਕਹਿਆ, ਮੇਰੇ ਸਨਮੁਖ ਬੈਠ ਜਾਹੁ ਅਤੇ ਉਤਰ ਲੇਵਹੁ। ਤਬ ਸਾਧ ਨੇਤ੍ਰ ਮੂੰਦ ਕਰ ਸਰੀਰ ਕਾ ਤਿਆਗ ਕਰ ਦੀਆ। ਤਬ ਉਸ ਸਾਧ ਇਹੀ ਉਤਰ ਸਮਝਿਆ ਅਪਨੇ ਹਿਰਦੇ ਮਹਿੰ ਜੋ ਜੂਨੀ ਕਾ ਦੁਖ ਚਿਤ ਕਰੀਤਾ ਹੈ। ਤਬ ਪ੍ਰਾਣ ਨਸ਼ਟ ਹੋਇ ਜਾਤੇ ਹੈਂ, ਮਹਾਂ ਭਾਰੀ ਦੁਖ ਹੈ।

## 175

ਅਉਰ ਬਚਨ ਇਹੁ ਹੈ, ਜਿਨ ਪੁਰਖਹੁੰ ਪਰਮੇਸਰ ਕੇ ਨਾਤੇ ਕਰਕੈ ਜੀਵਹੁ ਕੀ ਪ੍ਰਸੰਨਤਾ ਲੀਨੀ ਹੈ ਤਨ ਮਨ ਧਨ ਅਰਪਿ ਕੈਂ, ਤਿਨ ਕੇ ਊਪਰ ਪਰਮੇਸਰ ਭੀ ਪ੍ਰਸੰਨ ਹੈ। ਜੈਸੇ ਲਾੜੇ ਕੇ ਸਨਬੰਧ ਕਰਕੈ ਜਨੇਤ ਕੀ ਸੇਵਾ ਕਰਤੇ ਹੈਂ, ਡੂਮ ਨਾਈ ਕੀ, ਭੱਟ ਬ੍ਰਾਹਮਣ ਕੀ, ਸਰਬਤ੍ਰ ਕੀ ਸੇਵਾ ਕਰਤੇ ਹੈਂ। ਤਬ ਲਾੜਾ ਉਨ ਕੇ ਊਪਰ ਪ੍ਰਸੰਨ ਹੋਤਾ ਹੈ, ਜੋ ਮੇਰੇ ਹੀ ਸਨਬੰਧ ਕਰਕੇ ਇਨਹੁੰ ਨੇ ਸੇਵਾ ਕੀਨੀ ਹੈ। ਤੈਸੇ ਜੀਵਹੁੰ ਕੀ ਸੇਵਾ ਕਰਕੈ ਪਰਮੇਸਰ ਪ੍ਰਸੰਨ ਹੋਤਾ ਹੈ।

1. ਅੰਧੇਰਾ।

## 176

ਅਉਰ ਬਚਨ ਇਹੁ ਹੈ, ਮਨ ਰੂਪੀ ਚੰਦ੍ਰਮਾ ਹੈ, ਬੁਰੇ ਸੁਭਾਵ ਰੂਪੀ ਰਾਹੁ ਕੇਤੁ ਹੈ। ਜੈਸੇ ਚੰਦ੍ਰਮਾ ਕੇ ਪ੍ਰਕਾਸ਼ ਕੋ ਰਾਹੁ ਕੇਤੁ ਦੁਰਾਇ[1] ਲੇਤਾ ਹੈ। ਤਬ ਦਹਦਿਸ ਅੰਧੇਰਾ ਹੋਇ ਜਾਤਾ ਹੈ। ਜਬ ਚੰਦ੍ਰਮਾ ਰਾਹੁ ਕੇਤੁ ਤੇ ਛੂਟਤਾ ਹੈ, ਤਬ ਸਮੂਹ ਪ੍ਰਕਾਸ਼ ਜਗਤ ਮਹਿੰ ਅਪਨੇ ਆਪ ਕਾ ਕਰਤਾ ਹੈ ਅਰ ਜਬ ਮਨ ਬੁਰੇ ਸੁਭਾਵਹੁੰ ਤੇ ਛੂਟਤਾ ਹੈ, ਤਬ ਮਨ ਵਿਖੇ ਗਿਆਨ ਕਾ ਪ੍ਰਕਾਸ਼ ਹੋਇ ਜਾਤਾ ਹੈ, ਚੰਦ੍ਰਮਾ ਕਾ ਪ੍ਰਕਾਸ਼ ਅਸਤਿ ਹੋਇ ਜਾਤਾ ਹੈ, ਅਰ ਗਿਆਨ ਪ੍ਰਕਾਸ਼ ਅਬਿਨਾਸ਼ੀ ਰਹਤਾ ਹੈ।

## 177

ਅਉਰ ਬਚਨ ਇਹੁ ਹੈ, ਜੇ ਕੋਈ ਬੁਰਾਈ ਕਰੇ ਤਿਸਕੈ ਸਾਥ ਜਗਿਆਸੀ ਫੇਰ ਬੁਰਾਈ ਨਾ ਕਰੇ ਅਰ ਜੋ ਕੋਈ ਭਲਾਈ ਕਰੇ, ਭਲਾਈ ਕਰਣ ਵਾਲੇ ਸਾਥ ਭਲੀ ਕਰਣੀ ਪਰਵਾਨ ਹੈ, ਜਬ ਕੋਈ ਪ੍ਰੀਤਿ ਨਾ ਕਰੇ ਤਿਸ ਕੀ ਪ੍ਰੀਤਿ ਕਾ ਤਬ ਕਾਂਖੀ[2] ਨ ਹੋਇ ਰਹੈ, ਜੋ ਜ਼ਰੂਰ ਮੇਰੇ ਸਾਥਿ ਇਹ ਪ੍ਰੀਤਿ ਕਰੈ, ਪਰ ਜੋ ਕੋਈ ਪ੍ਰੀਤਿ ਕਰੇ ਤਬ ਤਿਸ ਕੇ ਸਾਥਿ ਪ੍ਰੀਤਿ ਕਰਣੀ ਪਰਵਾਨ ਹੈ। ਕਾਹੇਤੇ ਜਬ ਪ੍ਰੀਤਿ ਕਰਣੇ ਵਾਲੇ ਸਾਥਿ ਪ੍ਰੀਤਿ ਨਹੀਂ ਕਰੀਤੀ ਤਬ ਕਿਸੀ ਜਨਮ ਇਸ ਕਉ ਆਸ਼ਿਕ ਕਰੀਤਾ ਹੈ ਅਰ ਉਸ ਕਉ ਮਾਸ਼ੂਕ ਕਰੀਤਾ ਹੈ। ਉਹ ਪ੍ਰੀਤਿ ਕੀਈ ਚਾਹਤਾ ਹੈ, ਉਹ ਪ੍ਰੀਤਿ ਨਹੀਂ ਕਰਤਾ, ਇਸ ਪ੍ਰਕਾਰ ਅਪਨਾ ਬਦਲਾ ਲੇਤਾ ਹੈ।

## 178

ਅਉਰ ਬਚਨ ਇਹੁ ਹੈ, ਏਕ ਬੇਰਿ ਕੋਈ ਸਿਖ ਗੁਰੂ ਜੀ ਕੇ ਸਨਮੁਖ ਹਾਥ ਜੋੜ ਖੜਾ ਹੋਇ ਰਹਿਆ, ਹੁਕਮੁ ਹੋਆ ਕਿਉਂ ਸਿਖਾ! ਕਿਆ ਕਹਤਾ ਹੈਂ ? ਤਾਂ ਸਿਖ ਕਹਿਆ ਸੱਚੇ ਪਾਤਿਸ਼ਾਹ! ਮੈਂ ਸ਼ਾਂਤਿ ਦਾਨ ਮਾਂਗਤਾ ਹੌਂ। ਫੇਰਿ ਹੁਕਮ ਹੋਇਆ ਸਿਖਾ! ਤੂੰ ਗੁਰੂ ਕੀ ਮੰਜੀ ਖੋਂਹਦਾ ਹੈਂ ? ਤਾਂ ਫੇਰਿ ਕਹਿਆ ਸੱਚੇ ਪਾਤਿਸ਼ਾਹ! ਮੈਂ ਤੋ ਸ਼ਾਂਤਿ ਦਾਨ ਮਾਂਗਤਾ ਹੌਂ, ਮੰਜੀ ਤਉ ਨਹੀਂ ਖੋਂਹਦਾ। ਹੁਕਮ ਹੋਇਆ, ਸਿਖਾ! ਜੋ ਬਿਨਾਂ ਸੇਵਾ ਸ਼ਾਂਤੀ ਮਾਂਗਤਾ ਹੈ, ਸੋ ਗੁਰੂ ਕੀ ਮੰਜੀ ਖੋਂਹਦਾ ਹੈਂ। ਭਲਾ ਇਹ ਗੱਲ ਦਸ ਗੁਰੂ ਅੰਗਦ ਜੀ ਹੱਥ ਜੋੜ ਜਾਣਦਾ ਸੀ ਕਿ ਨਾ ਜੋੜ ਜਾਣਦਾ ਸੀ, ਤਾਂ ਸਿਖ ਕਹਿਆ ਸਚੇ ਪਾਤਿਸ਼ਾਹ! ਗੁਰੂ ਅੰਗਦ ਜੀ ਸਰਬ ਬਿਧਿ ਪ੍ਰਬੀਨ ਥਾ। ਫਿਰ ਹੁਕਮ ਹੋਇਆ ਜੋ ਤਬ ਮਨ ਧਨ ਗੁਰੂ ਕਉ ਅਰਪ ਕਰ ਗੁਰੂ ਕੀ ਸੇਵਾ ਕਿਉਂ ਕੀਨੀ ? ਪਰ ਉਹ ਜਾਨਤਾ ਥਾ, ਜੋ ਸੇਵਾ ਬਿਨਾਂ ਸ਼ਾਂਤਿ ਨਹੀਂ ਪ੍ਰਾਪਤਿ ਹੋਤੀ। ਜਉ ਇਉਂ ਹੀ ਹੱਥਾਂ

---

1. ਛੁਪਾ ਲੈਂਦਾ; 2. ਚਾਹਵਾਨ।

ਜੋੜਿਆਂ ਤੇ ਸ਼ਾਂਤਿ ਮਿਲਤੀ ਤਾਂ ਸਭੋ ਕੋਈ ਸੰਤਾਂ ਪਾਸੋਂ ਸ਼ਾਂਤਿ ਲੈ ਲੇਂਵਦਾ। ਤਾਂਤੇ ਹੱਥਾਂ ਜੋੜਿਆਂ ਤੇ ਸ਼ਾਂਤਿ ਨਹੀਂ ਮਿਲਤੀ। ਜਬ ਸੇਵਕ ਸੇਵਾ ਕਰਤਾ ਹੈ, ਤਬ ਹਥ ਜੋੜੇ ਭਾਵੇਂ ਨਾ ਜੋੜੇ, ਸਤਿਗੁਰੂ ਉਸ ਕਉ ਸ਼ਾਂਤਿ ਦੇਤਾ ਹੈ। ਪਰ ਦੇਤਾ ਹੈ ਜੈਸੇ ਕੰਨਿਆਂ ਕਾ ਆਕਾਰ ਬਾਪ ਕੋ ਉਦਮ ਵਿਵਾਹ ਕਾ ਪੜਾ ਦੇਤਾ ਹੈ, ਜੁ ਕੰਨਿਆਂ ਕਉ ਵਿਵਾਹਉਂ, ਕੰਨਿਆਂ ਕੋ ਵਿਵਾਹਉਂ।

## 179

ਅਉਰ ਬਚਨ ਇਹੁ ਹੈ, ਜਿਸ ਪੁਰਖ ਕੇ ਹਿਰਦੇ ਮਹਿ ਪਰਮੇਸਰ ਕਾ ਭਜਨ ਹੈ, ਸੋ ਸਰਬ ਪੁਰਖੋਂ ਵਿਖੇ ਸ੍ਰੇਸਟ ਪੁਰਖ ਹੈ। ਜੈਸੇ ਸਰਬ ਦੇਵਤਿਹੁ ਬਿਖੇ ਬਿਸ਼ਨੁ ਜੀ ਸ੍ਰੇਸਟਿ ਹੈ, ਜੈਸੇ ਸਰਬ ਨਦੀਅਹੁੰ ਵਿਖੇਂ ਸਮੁੰਦ੍ਰ ਸ੍ਰੇਸਟਿ ਹੈ, ਜੈਸੇ ਸਰਬ ਪਰਬਤਹੁੰ ਵਿਖੇ ਸੁਮੇਰ ਪਰਬਤ ਸ੍ਰੇਸਟਿ ਹੈ, ਤੈਸੇ ਪਰਮੇਸਰ ਕੇ ਭਜਨ ਵਾਲਾ ਪੁਰਖ ਸਰਬ ਪੁਰਖਹੁੰ ਵਿਖੇ ਸ੍ਰੇਸਟਿ ਹੈ।

## 180

ਅਉਰ ਬਚਨ ਇਹੁ ਹੈ, ਗੁਣ ਅਰ ਔਗੁਣ ਦੋਨੋ ਪਰਮਾਤਮਾ ਤੇ ਉਤਪਤਿ ਭਏ ਹੈਂ। ਜੈਸੇ ਪ੍ਰਕਾਸ਼ ਅਰ ਕਾਜਰ ਦੋਨੋ ਏਕ ਦੀਪਕ ਤੇ ਉਤਪਤਿ ਹੂਏ ਹੈਂ। ਸੋ ਕਈ ਕਾਰਜ ਪ੍ਰਕਾਸ਼ ਮਹਿ ਰਾਖੇ ਹੈਂ ਅਰ ਕਈ ਕਾਰਜ ਕਾਜਰ ਮਹਿ ਰਾਖੇ ਹੈਂ। ਇਸ ਪ੍ਰਕਾਰ ਜਗਿਆਸੀ ਜਨਹੁੰ ਵਿਧਿ ਨਿਖੇਧ ਉਠਾਇ ਛੋਡੀ ਹੈ ਅਰ ਆਪਣੇ ਪਰਮੇਸਰ ਕੇ ਪਾਵਣੇ ਕੇ ਕਾਰਜ ਮਹਿੰ ਲਗੇ ਰਹਿਤੇ ਹੈਂ।

## 181

ਅਉਰ ਬਚਨ ਇਹੁ ਹੈ, ਜੈਸੇ ਸੁਪਨ ਪਦਾਰਥ ਸੁਪਨੇ ਮਹਿ ਸਤਿ ਭਾਸਤੇ ਹੈਂ ਅਰ ਬਣੇ ਕਿਛੁ ਨਾਹੀ। ਤੈਸੇ ਕੋਟਿ ਬ੍ਰਹਿਮਾਂਡ ਬ੍ਰਹਮ ਕੀ ਚਿਤੰਨਤਾ ਵਿਖੇ ਖੜੇ ਹੈਂ ਅਰ ਉਹ ਭੀ ਅਸਤਿ ਹੀ ਹੈਂ, ਬਣੇ ਕਿਛੁ ਨਹੀਂ। ਇਸੀ ਨਮਿਤ ਸਭ ਸ੍ਰਿਸਟਿ ਸੁਪਨ ਕਿਆ, ਅਰ ਜਾਗ੍ਰਤ ਕਿਆ—ਭ੍ਰਮ ਮਾਤ੍ਰ ਹੈ। ਕੇਵਲ ਏਕ ਬ੍ਰਹਮ ਸਤਿ ਹੈ, ਜਿਸਕਾ ਸ੍ਰਿਸਟਿ ਕਾ ਚਿਨ[1] ਭਾਸਤਾ ਹੈ।

## 182

ਅਉਰ ਬਚਨ ਇਹੁ ਹੈ, ਕਿਸੀ ਗ੍ਰਿਹਸਤੀ ਸਾਧ, ਗੋਵਿੰਦ-ਲੋਕ ਕੀ ਸੇਵਾ ਕੀਨੀ

1. ਚੇਤਨ, ਜੀਵਨ।

ਥੀ। ਫਿਰ ਗੋਵਿੰਦ ਲੋਕ ਪ੍ਰਸੰਨ ਹੋਇ ਕਰ ਕਹਿਆ, ਜੋ ਤੈਂ ਹਮਾਰੀ ਬਹੁਤ ਸੇਵਾ ਕੀਨੀ ਹੈ, ਤਾਂਤੇ ਤੁਮਕੋ ਹਮ ਇਕ ਗੁਰ ਮੰਤ੍ਰ ਦੇਤੇ ਹੈਂ ਹਿਰਦੇ ਮਹਿ ਰਾਖਣਾ, ਤੇਰੇ ਜੀਅ ਕੋ ਕਾਮ ਆਵੈਗਾ। ਸੋ ਗੁਰਮੰਤ੍ਰ ਇਹ, ਜੁ ਤੇਰਾ ਗੋਬਿੰਦ ਬਿਨ ਸਹਾਈ ਕੋਈ ਨਾਹੀ। ਫਿਰ ਉਸ ਸਾਧ ਕਹਿਆ, ਸੁਆਮੀ ਜੀ। ਇਸ ਬਾਤ ਕਾ ਪਤਾ ਮੋਕਉ ਕਛੁ ਨੇਤ੍ਰਹੁੰ ਸਾਥ ਦਿਖਾਈਐ ਜੁ ਮੈਂ ਭਲੀ ਪ੍ਰਕਾਰ ਜਾਂਨਉਂ ਮੇਰਾ ਗੋਬਿੰਦ ਬਿਨਾ ਕੋਊ ਨਾਹੀ। ਮੇਰੇ ਕਉ ਤੋ ਕੁਟੰਬ ਕੇ ਲੋਕ ਮਿਤ੍ਰ ਭਾਸਤੇ ਹੈਂ, ਹਿਰਦਾ ਪਤਾ ਦੇਖੇ ਬਿਨਾਂ ਮਾਨਤਾ ਨਾਹੀ। ਫਿਰ ਗੋਵਿੰਦ ਲੋਕ ਕਹਿਆ, ਭਲਾ ਤੂੰ ਆਪਨੇ ਨੇਤ੍ਰਹੁੰ ਸਾਥ ਪਤਾ ਦੇਖ ਲੇਹੁ। ਕੁਟੰਬ ਬੀਚ ਕੋਈ ਮਾਨੁਖ ਤੇਰਾ ਬਹੁਤ ਪ੍ਰੀਤਮ[1] ਭੀ ਹੈ ? ਤਬ ਉਸ ਸਾਧ ਕਹਿਆ ਜੀ, ਮੇਰਾ ਬਹੁਤ ਪ੍ਰੀਤਮ ਇਸਤ੍ਰੀ ਹੈ ਅਰ ਮਾਤਾ ਪਿਤਾ ਤੇ ਹਮਾਰਾ ਗ੍ਰਿਹ ਭੀ ਨਿਆਰਾ ਹੈ। ਫਿਰ ਗੋਬਿੰਦ ਲੋਕ ਕਹਿਆ ਭਲਾ ਤੂੰ ਇਉਂ ਕਰ, ਤ੍ਰੈ ਤ੍ਰੈ ਚਾਰ ਦਿਨ ਰੋਗੀ ਬਣ। ਫਿਰ ਕਛੁ ਕਾਲ ਪਾਇ ਕਰ ਬੁਲਾਵੈ ਤਉ ਬੋਲ ਨਾਹੀ। ਨੇਤ੍ਰ ਮੂੰਦ ਕਰ ਬਿਸੁਰਤਿ ਹੋਇ ਦਿਖਰਾਵਹੁ ਅਰ ਐਸਾ ਹੋਇ ਦਿਖਰਾਇ ਜੋ ਇਸਤ੍ਰੀ ਜਾਨੇ ਜੋ ਇਹ ਅਬ ਮਰਤਾ ਹੈ। ਪਰ ਅੰਦਰੋਂ ਸੁਚੇਤ ਰਹੁ ਅਤੇ ਉਸ ਵੇਲੇ ਦੇਖ ਲੈ ਜੋ ਦੇਖਾ ਇਸਤ੍ਰੀ ਕਿਆ ਕਰਤੀ ਹੈ।

ਤਾਂ ਉਸ ਸਾਧ ਉਸੀ ਪ੍ਰਕਾਰ ਕੀਆ, ਜਿਉਂ ਉਸ ਕਉ ਗੋਬਿੰਦ ਲੋਕ ਕਹਿ ਦੀਆ ਥਾ, ਰੋਗੀ ਬਨਿਆਂ ਮੁਖ ਪੀਅਰਾ ਕਰ ਦਿਖਰਾਇਆ ਇਸਤ੍ਰੀ ਬੁਲਾਇ ਰਹੀ, ਬੋਲਿਓ ਨਹੀਂ ਕੇਤੇ ਦਿਨ ਪ੍ਰਸਾਦਿ ਨ ਪਾਇਆ। ਤਾਂ ਇਸਤ੍ਰੀ ਭਲੀ ਪ੍ਰਕਾਰ ਜਾਨਿਆ ਜੁ ਇਹ ਅਬ ਮਰਤਾ ਹੈ। ਮੈਂ ਤ੍ਰੈ ਚਾਰ ਦਿਨ ਰੋਵਣਾ ਪੀਟਣਾ ਹੋਇਗਾ, ਰੋਟੀ ਭੀ ਨ ਖਾਵਣੀ ਹੋਇਗੀ, ਤਾਂਤੇ ਪਕਵਾਨ ਖਾਇ ਲੇਵੀਐ। ਤਾਂ ਇਹ ਗਣ ਕਰ ਇਸਤ੍ਰੀ ਕੋਠੇ ਮਹਿ ਵੜ ਗਈ ਅਤੇ ਪਕਵਾਨ ਤ੍ਰਿਪਤ ਹੋਇ ਕਰ ਖਾਇਆ। ਫਿਰ ਭਲੇ ਭੂਖਨ ਉਤਾਰੇ, ਮੋਟੇ ਵਸਤ੍ਰ ਪਹਿਰੇ, ਜੋ ਮੈਂ ਮਰਣੈ ਮਹਿ ਬੈਸਣਾ ਹੋਇਗਾ। ਮੈਲੇ ਮੋਟੇ ਹੀ ਵਸਤ੍ਰ ਹੋਵਹਿਂ। ਜਬ ਕੋਠੇ ਤੇ ਬਾਹਰ ਨਿਕਸੀ, ਤਬ ਹਵੇਲੀ ਮਹਿ ਨਦਰਿ ਕੀਨੀ, ਜੋ ਜੋ ਬਸਤੁ ਬਾਹਰ ਧਰੀ ਥੀ ਸੋ ਅੰਤਰ ਲੇ ਰਾਖੀ। ਇਹੋ ਜੇਹੇ ਬਹੁਤ ਕਾਰਜ ਕੀਨੇ, ਜੁ ਇਹ ਅਬ ਮਰਤਾ ਹੈ। ਈਹਾਂ ਲੋਕ ਬਹੁਤ ਆਵੈਗਾ। ਕਾਈ ਬਸਤ ਛਪੀ ਨਾ ਜਾਵੈ। ਬਹੁੜਿ ਜੰਦ੍ਰਾ ਕੁੰਜੀ ਸਮਾਲਿ ਰਾਖੇ ਜਬ ਸਭ ਕਾਰਜ ਅੰਦਰ ਬਾਹਰ ਕੇ ਕਰ ਰਹੀ ਤਬ ਭਰਤਾ ਕੇ ਮਾਤਾ ਪਿਤਾ ਪਾਸ ਜਾਇ ਖੜੀ ਅਰ ਕਹਿਆ ਜੋ ਬੇਟਾ ਤੁਮਾਰਾ ਬੇਸੰਭਾਲ[2] ਪੜਾ ਹੈ, ਮੈਂ ਬੁਲਾਇ ਰਹੀ ਹੌਂ ਬੋਲਤਾ ਨਹੀਂ। ਤਬ ਮਾਤਾ ਪਿਤਾ ਦੌੜੇ ਆਏ। ਫੇਰ ਕੇਤੇ ਅਉਰ ਮਾਨੁਖ ਦਉੜੇ ਆਏ, ਅੰਦਰੋਂ ਸੁਚੇਤ ਰਹਿਆ। ਇਸਤ੍ਰੀ ਕਾ ਭੀ ਸਭ ਤਮਾਸ਼ਾ ਦੇਖਿਆ। ਜਬ ਲੋਕ ਆਏ ਦੇਖੇ ਤਉ ਉਨ ਕਉ ਅਰੋਗ ਹੋਇ ਦਿਖਰਾਇਆ। ਫਿਰ ਊਹਾਂ ਤੇ ਉਠ ਕਰਿ ਗੋਵਿੰਦ ਲੋਕ ਪਾਸਿ ਆਇਆ ਅਤੇ ਸਭ ਹਕੀਕਤ[3] ਅਪਨੀ ਇਸਤ੍ਰੀ ਕੀ ਕਹਿ ਸੁਨਾਈ। ਬਹੁੜ ਕਹਿਆ, ਜੋ ਸੁਆਮੀ ਜੀ! ਤੁਮ ਸਾਚ ਕਹਿਆ

1. ਪਿਆਰਾ; 2. ਬੇਹੋਸ਼; 3. ਅਸਲੀਅਤ।

ਥਾ, ਜੋ ਤੇਰਾ ਗੋਬਿੰਦ ਬਿਨਾ ਸਹਾਈ ਕੋਊ ਨਾਹੀ ਸੋ ਇਹੀ ਤਮਾਸ਼ਾ ਭਲੀ ਪ੍ਰਕਾਰ ਮੈਂ ਅਪਨੀ ਆਖਹੁ ਸਿਉ ਦੇਖ ਆਇਆ ਹੋਂ। ਫਿਰ ਗੋਵਿੰਦ ਲੋਕ ਕਹਿਆ, ਜਬ ਇਸਤ੍ਰੀ ਤੇਰੀ ਮਿਤ੍ਰ ਹੋਤੀ ਤਬ ਤੇਰੇ ਕਉ ਮਰਤਾ ਦੇਖ ਕਰ ਕੋਈ ਬੈਦ ਬੁਲਾਵਤੀ ਕੈ ਕਛੁ ਦਾਨ ਪੁੰਨ ਕਰਾਵਤੀ। ਸੋ ਇਹ ਕਾਰਜ ਕੋਊ ਨ ਕੀਨਾ। ਅਪਨੇ ਪ੍ਰੋਜਨ[1] ਕੇ ਕਾਰਜ ਸਿਧ ਕਰਤੀ ਰਹੀ। ਜਉ ਤੂੰ ਸਭ ਕੁਟੰਬ ਤੇ ਪਰਮ ਮਿਤ੍ਰ ਜਾਨਤਾ ਥਾ। ਸੋ ਉਹੁ ਤਉ ਤੇਰੇ ਜੀਅ ਕੀ ਭਲਾਈ ਕਛੁ ਨ ਚਿਤਵਤ ਭਈ। ਸੋ ਅਵਰ ਜੋ ਕੁਟੰਬ ਹੈ ਸੋ ਤੋ ਤੇਰੇ ਸਿਉਂ ਆਗੋ ਹੀ ਬੇਪਰਵਾਹ ਹੈ। ਉਨਹੁੰ ਨੇ ਕਿਆ ਭਲਾਈ ਤੇਰੀ ਚਿਤਵਣੀ ਹੈ। ਤਾਂਤੇ ਭਲੀ ਪ੍ਰਕਾਰ ਤੂੰ ਜਾਨ ਲੇਹੁ, ਜੁ ਮੇਰਾ ਗੋਬਿੰਦ ਬਿਨਾ ਸਹਾਈ ਕੋਊ ਨਾਹੀ। ਤੁਮ ਹੀ ਕਉ ਇਹ ਤਮਾਸ਼ਾ ਦਿਖਾਵਣਾ ਥਾ। ਹਮ ਤਉ ਆਗੋ ਜਾਨਤੇ ਥੇ, ਜੁ ਕੁਟੰਬ ਕੇ ਲੋਕ ਪਰਮੇਸਰ ਦਗ਼ਾਬਾਜ਼ ਬਨਾਏ ਹੈਂ। ਸੋ ਇਹ ਭਲੀ ਬਾਤ ਹੂਈ ਹੈ, ਜੋ ਤੁਝੇ ਅਪਨੀ ਆਂਖਹੁ ਸਿਉ ਤਮਾਸ਼ਾ ਦੇਖ ਲੀਆ ਹੈ। ਪਤਾ ਏਕ ਕਾ ਲੇਕਰ ਸਭ ਕੁਟੰਬ ਕੋ ਐਸਾ ਹੀ ਜਾਣ। ਜੋ ਸਭ ਅਪਨੇ ਮਨੋਰਥ ਕੇ ਹੇਤੀ[2] ਹੈਂ, ਮੇਰੇ ਜੀਅ ਕਾ ਸਹਾਈ ਗੋਵਿੰਦ ਹੈ। ਤਾਂਤੇ ਅਬ ਇਉਂ ਕਰਨਾ ਪਰਵਾਨ ਹੈ, ਅਪਨਾ ਤਨ ਮਨ ਧਨ ਗੋਬਿੰਦ ਨਾਂ ਤੇ ਊਪਰ ਖਰਚ ਕਰੀਐ ਅਰ ਵਰਤਣ ਕੁਟੰਬ ਹੀ ਕੇ ਬੀਚ ਹੋਇ। ਤਬ ਉਹ ਸਾਧ ਗੋਬਿੰਦ ਲੋਕ ਕਾ ਉਪਦੇਸ਼ ਹਿਰਦੇ ਮਹਿ ਲਿਆਇਆ। ਜਿਉ ਉਸ ਕਉ ਗੋਬਿੰਦ ਲੋਕ ਕਹਿ ਦੀਆ, ਤੈਸੇ ਉਸ ਕੀਆ, ਵਰਤਣ ਕੁਟੰਬ ਸਿਉ ਮਿਲੀ ਰਾਖੀ ਅਰ ਮਾਇਆ ਪਰਮੇਸਰ ਕੇ ਨਾਂ ਤੇ ਊਪਰ ਖਰਚ ਕੀਨੀ।

## 183

ਅਉਰ ਬਚਨ ਇਹੁ ਹੈ, ਮਨ ਰੂਪੀ ਜੋ ਬ੍ਰਿਛ ਹੈ, ਤਿਸ ਕੇ ਊਪਰ ਦੋਇ ਪ੍ਰਕਾਰ ਕੇ ਫਲ ਪੜਤੇ ਹੈਂ, ਏਕ ਸੁਭ ਦੂਜੇ ਅਸੁਭ। ਸ਼ੁਭ ਹੀ ਫਲ ਪੜੈ ਅਰ ਅਸ਼ੁਭ ਫਲ ਕੋਊ ਨ ਪੜੈ ਪਰ ਜਬ ਰਾਖਾ ਸੁਚੇਤ ਹੋਇ। ਜਿਨ ਪੁਰਖਹੁੰ ਤੇ ਰਾਖੀ ਭਲੀ ਪ੍ਰਕਾਰ ਹੂਈ ਹੈ, ਮਨ ਰੂਪੀ ਤਿਨਕੇ ਬ੍ਰਿਛ ਊਪਰ ਸ਼ੁਭ ਹੀ ਫਲ ਲਾਗੇ ਅਸ਼ੁਭ ਫਲ ਨਾਹੀ ਲਾਗੇ। ਬਹੁੜਿ ਪਰਮੇਸਰ ਰੂਪ ਜਾਇ ਹੂਏ ਹੈਂ। ਅਰ ਜਿਨਹੁੰ ਤੇ ਇਸ ਪ੍ਰਕਾਰ ਰਾਖੀ ਨ ਹੂਈ ਤੇ ਕੋਟ ਕਲਪ ਕਲਪਾਂਤਰ[3] ਦੂਖ ਦੇਖਤ ਫਿਰਤੇ ਹੈਂ ਅਰ ਸੰਸਾਰ ਸਾਗਰ ਮਹਿਂ ਭ੍ਰਮਤੇ ਫਿਰਹਿੰਗੇ।

## 184

ਅਉਰ ਬਚਨ ਇਹੁ ਹੈ, ਅਵਰ ਬ੍ਰਿਛਹੁੰ ਊਪਰ ਫਲ ਜੋ ਲਾਗਤਾ ਹੈ, ਸੋ ਈਸ਼ੁਰ ਇਛਿਆ ਅਨੁਸਾਰ ਲਾਗਤਾ ਹੈ ਅਰ ਮਨ ਰੂਪੀ ਬ੍ਰਿਛ ਸਾਥ ਜੋ ਫਲ ਲਾਗਤਾ ਹੈ।

---

1. ਮਤਲਬ, ਮੰਤਵ; 2. ਇੱਛੁਕ; 3. ਜੁਗ ਜੁਗਾਂਤਰ।

ਜਬ ਜੀਵ ਕੀ ਇਛਿਆ ਅਨੁਸਾਰ ਫਲ ਨ ਲਾਗੇ, ਤਬ ਜੀਵ ਕਉ ਨਰਕ ਸੁਰਗ ਕੋਊ ਨ ਭੁੰਚਾਵੈ। ਨਰਕ ਸੁਰਗ ਜੋ ਭੁੰਚਤਾ ਹੈ ਸੋ ਤਬ ਹੀ ਭੁੰਚਤਾ ਹੈ, ਤਬ ਜੀਵ ਕੀ ਇਛਿਆ ਸਾਥ ਮਿਲਤੀ ਹੈ, ਸ਼ੁਭ ਇਛਿਆ ਕਾ ਫਲ ਸ਼ੁਭ ਭੁੰਚਤਾ ਹੈ ਅਰ ਅਸ਼ੁਭ ਇਛਿਆ ਕਾ ਫਲ ਅਸ਼ੁਭ ਭੋਗਤਾ ਹੈ। ਤਾਂਤੇ ਜਗਿਆਸੀ ਕੋ ਬਹੁਤ ਹੀ ਸੁਚੇਤੀ[1] ਚਾਹੀਤੀ ਹੈ। ਕਾਹੇ ਤੇ ਜੋ ਸੁਚੇਤੀ ਹੀ ਕੇ ਆਸਰੇ ਮੁਕਤਿ ਹੋਵਣਾ ਹੈ। ਜੈਸੇ ਕਹਿਆ ਹੈ ਗੁਰੂ ਜੀ :

**ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ॥**

ਤਾਂਤੇ ਮਨ ਕਉ ਉਪਦੇਸ਼ ਕਰਕੈ ਮਨ ਸਿਉਂ ਪੁਰਖ ਪ੍ਰਜਤਨ ਕਰਵਾਣਾ ਪਰਵਾਨ ਹੈ।

## 185

ਅਉਰ ਬਚਨ ਇਹੁ ਹੈ, ਅਵਰ ਬ੍ਰਿਛਹੁੰ ਕਾ ਫਲ ਖਟ ਮਾਸ ਬੀਤਿਆਂ ਪਰਪੱਕ ਹੋਤਾ ਹੈ ਅਰ ਮਨ ਰੂਪੀ ਬ੍ਰਿਛ ਸਾਥ ਜਿਸ ਕਾਲ ਫੂਲ ਪੜਤੇ ਹੈਂ, ਉਸੀ ਕਾਲ ਮਹਿੰ ਫਲ ਹੋਤੇ ਜਾਤੇ ਹੈਂ। ਸੋ ਫੂਲ ਸੰਕਲਪ ਹੈ, ਅਰ ਫਲ ਕਰਮ ਹੈ। ਮਨ ਉਪਰ ਸੰਕਲਪਹੁੰ ਕਾ ਬਾਜ਼ਾਰ ਖੁਲ੍ਹਾ ਰਹਤਾ ਹੈ। ਜਬ ਸੰਕਲਪ ਕਿਸੀ ਕਰਮ ਕਾ ਉਠਤਾ ਹੈ, ਤਬ ਤਤਕਾਲ ਹੀ ਉਸ ਕਉ ਕਰਮ ਕਰ ਡਾਰਤਾ ਹੈ ਤਾਂਤੇ ਜਗਿਆਸੀ ਉਸ ਸੰਕਲਪ ਕਉ ਆਦਰ ਦੇਵੈ ਅਰ ਉਸੀ ਸੰਕਲਪ ਕਾ ਕਹਿਆ ਮਾਨੇ, ਜੋ ਸੰਕਲਪ ਸਤਿ ਬੀਚਾਰ ਸਾਥਿ ਮਿਲਿਆ ਦੇਖੇ ਅਰ ਲੋਕ ਪ੍ਰਲੋਕ ਮਹਿ ਅਪਨੀ ਪਤਿ ਰਹਿ ਆਂਵਦੀ ਦੇਖੇ। ਅਵਰ ਸੰਕਲਪ ਕਉ ਡਾਰ ਦੇਣਾ[2] ਪਰਵਾਨ ਹੈ।

## 186

ਅਉਰ ਬਚਨ ਇਹੁ ਹੈ, ਜਿਨ ਪੁਰਖਹੁੰ ਪੁਰਖ ਪ੍ਰਜਤਨ ਕੀਆ ਹੈ ਸ਼ੁਭ ਕਰਮਹੁੰ ਕਾ, ਤਿਨ ਕਾ ਸੁਜਸ ਖੰਡਹੁੰ ਬ੍ਰਹਮੰਡਹੁੰ ਮਹਿ ਬਰਤਿਆ ਹੈ, ਜੈਸੇ ਸੁਕਦੇਵ ਸੁਆਮੀ ਥੀਂ ਆਦਿ ਲੇਕਰ ਰਾਜੇ ਗੋਪੀਚੰਦ ਰਾਜੇ ਭਰਥਰੀ ਥੀਂ ਆਦਿ ਲੇਕਰ ਅਵਰ ਅਨੇਕ ਸੰਤਹੁੰ ਜੋ ਪੁਰਖ ਪ੍ਰਜਤਨ ਕਰਕੈ ਬਿਖਿਅਹੁੰ ਕਾ ਤਿਆਗ ਕੀਆ ਹੈ। ਜਿਨ ਕੀਆਂ ਸਾਖੀਆਂ ਬੇਦਹੁੰ ਸ਼ਾਸਤ੍ਰਹੁੰ ਮਹਿ ਬਰਤੀਆਂ ਹੈਂ ਅਰ ਉਨ ਕੀਆਂ ਸਾਖੀਆਂ ਕਰ ਕਰ ਜਗਤ ਪ੍ਰਸੰਨ ਪੜਾ ਹੋਤਾ ਹੈ। ਅਰ ਜਿਨ ਪੁਰਖਹੁੰ ਤੇ ਪੁਰਖਾਰਥ ਨ ਹੋਆ ਤੇ ਬਾਂਤਰ ਹੋਇਕੈ ਘਰਿ ਘਰਿ ਨਚਤੇ ਫਿਰਤੇ ਹੈਂ, ਅਰ ਮਛਲੀਆਂ ਹੋਇਕੈ ਬਜ਼ਾਰ ਬਿਕਾਵਤੇ ਫਿਰਤੇ ਹੈਂ, ਅਰ ਉਨ ਕੇ ਸਰੀਰਹੁੰ ਕਉ ਜਗਤ ਭੱਛਨ ਕਰਤਾ ਹੈ। ਐਸੇ ਹੀ ਅਨੇਕ ਦੁਖ ਅਨੇਕ ਜੂਨਿ, ਜਨਮ ਕੇ ਫਿਰਤੇ ਹੈਂ।

---

1. ਸਾਵਧਾਨੀ; 2. ਛੱਡਣਾ।

# 187

ਅਉਰ ਬਚਨ ਇਹੁ ਹੈ, ਕੁਸੰਗ ਕਾ ਦੁਖ ਵਰਨਣ ਹੋਇਗਾ। ਏਕ ਗਊ ਵਾਟੋ[1] ਚਲੀ ਜਾਤੀ ਥੀ, ਉਸ ਕਉ ਏਕ ਖੋਤਾ ਪਰਾਇਆ ਖੇਤ ਖਾਂਵਦਾ ਦਿੱਸ ਆਇਆ, ਅਤੇ ਖੋਤੇ ਕੋ ਗਊ ਦਿਸ ਆਈ। ਤਾਂ ਖੋਤੇ ਕਹਿਆ ਹੇ ਗਊ! ਤੂੰ ਮੇਰੀ ਨਿਆਈਂ ਆਉ ਹਰਿਆ ਖਾਉ, ਜਬ ਹਰਿਆ ਖਾਵਹਿੰਗੀ ਤਬ ਦੋਇ ਦਿਨ ਪ੍ਰਯੰਤ ਤ੍ਰਿਪਤਿ ਰਹੈਂਗੀ, ਗਊ ਕੇ ਅੰਤਰਿ ਜੋ ਹਰੇ ਖਾਵਣ ਕਾ ਲੋਭ ਉਤਪਤਿ ਭਇਆ। ਖੋਤੇ ਕਾ ਬਚਨ ਮਾਨ ਕਰ ਖੇਤ ਕੇ ਬੀਚ ਆਨਿ ਪ੍ਰਵੇਸ਼ ਕੀਆ। ਏਕ ਗ੍ਰਾਸ ਮੁਖ ਲੀਆ ਥਾ, ਤਬ ਖੇਤ ਕਾ ਖਸਮ ਆਇ ਪੜਾ। ਖੋਤੇ ਜੋ ਖਸਮ ਕੋ ਆਇਆ ਦੇਖਾ, ਉਹ ਤਉ ਛਾਲ ਮਾਰਕੈ ਚਲਤਾ ਰਹਿਆ ਅਤੇ ਗਊ ਉਸ ਨੇ ਫੜ ਲੀਨੀ। ਗਊ ਕੋ ਫੜ ਕਰ ਕਿਸੀ ਗੁਹਜ ਇਸਥਾਨ[2] ਉਸ ਨੇ ਊਹਾਂ ਡਿਗਾਇ ਛੋਡਿਆ, ਜੋ ਮਤਿ ਗਊ ਕਾ ਖਸਮ ਗਊ ਕਉ ਦੇਖਿ ਕਰ ਛੁਡਾਇ ਲੇ ਜਾਵੈ। ਤਾਂਤੇ ਦੇਖੇ ਹੀ ਕੋਊ ਨਾਹੀ। ਭੁਖ ਤਿਖਾ ਕਰ ਦੁਖ ਪਾਵੈ, ਜੇ ਫੇਰ ਖੇਤ ਖਾਵਣ ਨ ਆਵੈ।

ਤਬ ਕੇਤੇ ਦਿਨ ਗਊ ਊਹਾਂ ਡਿਗੀ ਰਹੀ ਅਤੇ ਭੁਖ ਤਿਖਾ ਕਰ ਦੁਖ ਪਾਇਆ ਫਿਰ ਖਸਮਾਂ ਕਉ ਦ੍ਰਿਸ਼ਟਿ ਆਈ। ਉਹ ਛੁਡਾਇ ਲੇ ਗਏ ਅਰ ਅਪਨੇ ਗ੍ਰਿਹ ਮਹਿ ਲਿਆਏ। ਤਬ ਉਨਹੁ ਇਹ ਗਣੀ ਜੋ ਗਊ ਪਰਾਏ ਖੇਤ ਖਾਵਣ ਹਿਲੀ ਹੈ। ਤਾਂਤੇ ਇਸ ਕਉ ਕਿਸੀ ਦ੍ਰਿੜ ਬੰਧਨ ਸਾਥ ਬਾਂਧੀਐ। ਸੋ ਮਤ ਰੈਨ ਕਉ ਛੁਡਾਇ ਜਾਵੈ, ਤਬ ਉਨਹੁ ਨੇ ਦ੍ਰਿੜ ਕਰਕੈ ਬਾਂਧਿ ਛੋਡੀ ਅਰ ਜਬ ਵੱਗ ਸਾਥਿ ਮਿਲਾਇ ਜਾਵਹਿੰ ਤਬ ਕਿਸੀ ਪੁਖਤੇ ਬਲਦ ਸਾਥ ਗਲਜੋੜ ਕਰ ਜਾਵਹਿੰ ਜੋ ਵੱਗ ਸਾਥਿ ਮਿਲੀ ਰਹੈ, ਹਰਿਆ ਖਾਵਣ ਹਿਲੀ ਹੈ, ਤਾਂਤੇ ਨਿਕਸਿ ਨ ਜਾਵੈ। ਪਰ ਉਹ ਬਲਦ ਬਲੀ ਥਾ ਅਰ ਗਊ ਨਿਬਲ ਥੀ, ਬਲਦ ਅਪਨੀ ਇਛਿਆ ਅਨੁਸਾਰ ਗਊ ਕਉ ਲੀਤੀ ਫਿਰੇ, ਨ ਗਊ ਕਉ ਪਾਣੀ ਪੀਵਣ ਦੇਇ ਨ ਗਊ ਕਉ ਘਾਸ ਖਾਵਣ ਦੇਇ। ਫਿਰ ਜਿਸ ਕਿਸ ਸਮੇਂ ਉਸ ਕਉ ਭੂੰ ਤੇ ਬਿਸ੍ਰਾਮ ਕਰਣੇ ਦੇਇ ਨਾਹੀ। ਤਬ ਗਊ ਪਰਮ ਦੁਖੀ ਹੋਇ ਕਰ ਪਰਮੇਸਰ ਆਗੈ ਪੁਕਾਰ ਕੀਨੀ, ਜੁ ਹੇ ਪੂਰਨ ਪਰਮੇਸਰ! ਮੈਂ ਏਕ ਬਚਨ ਕੁਸੰਗੀ ਕਾ ਮਾਨਿਆ ਥਾ, ਸੋ ਮੈਂ ਏਤਾ ਦੁਖ ਪਾਇਆ ਹੈ। ਜੋ ਉਸ ਮੇਰੇ ਦੁਖ ਕਾ ਜਾਤਵਾ[3] ਤੁਹੀਂ ਹੈਂ, ਅਉਰ ਕੋਊ ਨਾਹੀ। ਅਤੇ ਉਨ ਕਉ ਕੈਸਾ ਦੁਖ ਦੇਵਹਿੰਗਾ ਜਿਨਕੀ ਆਰਜਾ ਕੁਸੰਗੀਆਂ ਮਹਿ ਬੀਤੀ ਹੈ ਅਰ ਸਰਬ ਆਰਜਾ ਉਨਹੀ ਕੇ ਬਚਨ ਮਾਨਤੇ ਰਹੇ ਹੈਂ। ਉਨ ਕਉ ਕੈਸਾ ਦੁਖ ਹੋਇਗਾ, ਮੈਂ ਤੋ ਏਕ ਬਚਨ ਮਾਨਕੈ ਏਤਾ ਦੁਖ ਪਾਇਆ।

# 188

ਅਉਰ ਬਚਨ ਇਹੁ ਹੈ, ਮਾਇਆ ਰੂਪੀ ਬੰਦੀਖਾਨਾ ਹੈ। ਜਿਨ ਪੁਰਖਹੁ ਕੇ

---

1. ਰਸਤੇ; 2. ਗੁਪਤ ਥਾਂ; 3. ਜਾਣੂ।

ਅੰਤਰਿ ਕਛੁ ਪਰਮੇਸਰ ਕੀ ਪ੍ਰੀਤਿ ਨਾਹੀ ਤਿਨ ਕਉ ਮਾਇਆ ਰੂਪੀ ਬੰਦੀਖਾਨੇ ਮਹਿ ਕੈਦ ਕਰ ਛੋਡਿਆ ਹੈ। ਅਰ ਜੋ ਬੰਦੀਖਾਨੇ ਮਹਿ ਹੋਤੇ ਹੈ, ਤਿਨ ਕੇ ਪਗਹੁੰ ਮਹਿ ਬੇੜੀਆਂ ਹੋਤੀਆਂ ਹੈ ਅਰ ਗਲ ਮਹਿ ਤਉਕ[1] ਹੋਤੇ ਹੈਂ। ਸੋ ਮਾਇਆ ਕੇ ਧੰਧੇ ਇਹੀ ਪਗਹੁੰ ਮਹਿ ਬੇੜੀਆਂ ਹੈ ਅਰ ਆਸਾ ਤ੍ਰਿਸਨਾ ਰੂਪੀ ਗਲ ਤਉਕ ਹੈ ਅਰ ਜੋ ਬੰਦੀਖਾਨੇ ਮਹਿ ਹੋਤੇ ਹੈਂ, ਤਿਨ ਕਉ ਤਮਾਸ਼ਾ ਭੀ ਦੇਖਣਾ ਕੋਊ ਨਹੀਂ ਮਿਲਤਾ ਸੋ ਸੰਤਹੁ ਕੀ ਸੰਗਤਿ ਰੂਪੀ ਤਮਾਸੇ ਤੇ ਮਾਇਆਧਾਰੀ ਹੀਨ ਰਹਿਤੇ ਹੈਂ। ਬਹੁੜ ਬੰਦੀਖਾਨੇ ਵਾਲੇ ਸੀਤਲ ਪਉਨ ਤੇ ਭੀ ਹੀਣ ਰਹਿਤੇ ਹੈਂ। ਸੋ ਸੀਤਲ ਪਉਣ ਪਰਮੇਸਰ ਕੀ ਬਾਰਤਾ ਹੈ, ਤਿਸਤੇ ਭੀ ਮਾਇਆਧਾਰੀ ਹੀਨ ਰਹਿਤੇ ਹੈਂ ਅਰ ਜੋ ਬੰਦੀਖਾਨੇ ਮਹਿ ਹੋਤੇ ਹੈਂ, ਸੋ ਭਲੇ ਭੋਜਨਹੁੰ ਤੇ ਭੀ ਅਪ੍ਰਾਪਤਿ ਰਹਤੇ ਹੈਂ। ਸੁ ਭਲਾ ਭੋਜਨ ਸ਼ਾਂਤ ਸਮਾਧਿ ਕਾ ਸੁਖ ਹੈ। ਤਿਸਤੇ ਭੀ ਮਾਇਆਧਾਰੀ ਅਪ੍ਰਾਪਤਿ ਰਹਤੇ ਹੈਂ।

## 189

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਸੰਤਹੁ ਕੀ ਰਹਿਤ ਪੂਛੀ ਜੁ ਸੰਤਹੁ ਕੀ ਕਿਆ ਰਹਿਤ ਹੈ ? ਤਬ ਸਾਧ ਉਤਰ ਦੀਆ ਅਰ ਕਹਿਆ ਜੁ ਸੰਤਹੁ ਕੀ ਇਹ ਰਹਿਤ ਹੈ। ਸੰਤ ਜਨ ਬਾਸੀ ਤਉ ਸੱਚ ਦੇਸ ਕੇ ਹੈਂ, ਅਰ ਨਗਰ ਸੰਤਹੁ ਕਾ ਬੇਗਮ ਪੁਰਾ ਹੈ ਅਰ ਘਰ ਸੰਤਹੁ ਕਾ ਸੰਤੋਖ ਰੂਪੀ ਹੈ ਅਰ ਕੁਟੰਬ ਸੰਤਹੁੰ ਕਾ ਬਿਬੇਕੀ ਪੁਰਖ ਹੈ, ਅਰ ਇਸਤ੍ਰੀ ਸ਼ਾਂਤਿ ਹੈ, ਸ਼ਾਂਤਿ ਸੁਖ ਸਿਉ ਮਿਲ ਕਰ ਕਲੋਲ ਕਰਤੇ ਹੈ। ਅਰ ਸੁਭ ਗੁਣ ਰੂਪੀ ਸੰਤਹੁੰ ਕੀ ਸੰਪਤਾ ਹੈ ਅਰ ਹਰਿ ਜਸੁ ਸੰਤਹੁੰ ਕਾ ਬਿਉਹਾਰ ਹੈ। ਅਰ ਟਹਲੂਆ ਸੰਤਹੁ ਕਾ ਪਰਮੇਸਰ ਹੈ, ਸੰਤਹੁੰ ਕੀ ਇਹ ਰਹਿਤ ਹੈ।

## 190

ਅਉਰ ਬਚਨ ਇਹੁ ਹੈ, ਏਕ ਸੰਤ ਪਰਮੇਸਰ ਆਗੇ ਐਸੀ ਅਰਦਾਸ ਕਰਤਾ ਥਾ, ਜੁ ਹੇ ਪੂਰਨ ਪਰਮੇਸਰ! ਤੈਂ ਮੇਰੇ ਕਉ ਬਹੁਤ ਸੁਭਨੀਕ ਖੇਪ[2] ਭਰਿ ਦੀਨੀ ਹੈ ਜੋ ਮਾਨੁਖਾ ਜਨਮ ਦੀਨਾ ਹੈ। ਬਹੁੜ ਇੰਦ੍ਰੀਆਂ ਹੈਂ, ਬੁਧਿ ਦੀਨੀ ਹੈ, ਤਿਸ ਬੁਧਿ ਕਉ ਸੰਤਹੁ ਕੇ ਬਚਨ ਸ੍ਵਨ ਕਰਾਏ ਹੈਂ। ਸੋ ਇਹ ਤੈਂ ਮੋਕਉ ਸਭ ਅਮੋਲਕ ਪਦਾਰਥ ਦੀਨੇ ਹੈਂ। ਐਸੀ ਖੇਪ ਕਿਰਪਾ ਕਰਕੈ ਤੁਮ ਮੇਰੇ ਕਉ ਭਰ ਦੀਨੀ ਹੈ। ਮਾਇਆ ਕੀ ਖੇਪ ਕਾ ਲਾਭ ਮਾਇਆ ਮਿਲਤੀ ਹੈ ਅਰ ਇਸ ਖੇਪ ਕਾ ਲਾਭ ਦਰਸ਼ਨ ਤੁਮਾਰਾ ਪ੍ਰਾਪਤ ਹੋਤਾ ਹੈ। ਫਿਰ ਮਾਇਆ ਕੀ ਖੇਪ ਕਉ ਜੋ ਤਸਕਰ ਲਾਗਤੇ ਹੈਂ, ਸੋ ਦੂਰਹੁੰ ਆਇ ਕਰ ਲਾਗਤੇ ਹੈਂ। ਅਰ ਇਸ ਖੇਪ ਕੇ ਤਸਕਰ[3] ਪਾਸ ਹੀ ਖੜੇ ਹੈਂ, ਮਨ ਅਰ ਮਾਇਆ ਰੂਪੀ ਤਸਕਰ ਪਾਸ ਹੀ ਖੜੇ ਹੈਂ, ਜੋ ਜਿਸ ਊਪਰ ਤੁਮਾਰੀ ਕ੍ਰਿਪਾ ਹੋਤੀ

---

1. ਜ਼ੰਜੀਰ; 2. ਵਸਤੂ; 3. ਚੋਰ।

ਹੈ। ਤਿਸ ਕਉ ਮਨ ਅਰ ਮਾਇਆ ਨਹੀਂ ਖੋਹਤੇ। ਉਨ ਸਿਉਂ ਬਚ ਕਰ ਤੁਮਾਰਾ ਦਰਸ਼ਨ ਆਨ ਪਾਵਤੇ ਹੈਂ ਅਰ ਜਿਸ ਕਉ ਮਨ ਅਰ ਮਾਇਆ ਧੋਹ ਲੇਤੇ ਹੈ, ਸੋ ਤੁਮਾਰੇ ਦਰਸ਼ਨ ਤੇ ਅਪ੍ਰਾਪਤ ਰਹਤਾ ਹੈ, ਨਾ ਇੰਦ੍ਰੀਆਂ ਨ ਬੁਧਿ ਕਛੁ ਲਾਭ ਕਰਤੀਆਂ ਹੈ। ਸੋ ਮਾਇਆ ਕੀ ਖੇਪ ਜਬ ਤਸਕਰ ਮਾਰਤੇ ਹੈਂ, ਤਬ ਦੋਨੋ ਚਿੰਤਾਵਾਨ ਹੋਤੇ ਹੈਂ, ਨਾਲੇ ਸ਼ਾਹੁ ਨਾਲੇ ਬਣਜਾਰਾ। ਸੋ ਇਹ ਖੇਪ ਹਮਾਰੀ, ਸ਼ਾਹ ਤਉ ਤੁਮ ਹੋ। ਸੋ ਤੁਮ ਕਉ ਤੋ ਸਰਬ ਪ੍ਰਕਾਰ ਪਰਮ ਕਲਯਾਣ ਹੈ। ਖੇਪ ਕਾ ਬਚਣਾ ਅਰ ਮਰੀਵਨਾ ਤੁਮ ਕਉ ਦੋਨੋ ਤੁੱਲ ਹੈ। ਪਰ ਖੇਪ ਕੇ ਮਰੀਰਣੇ ਕਰਕੈ ਹਮ ਮਾਰੇ ਜਾਤੇ ਹੈਂ। ਜਬ ਤੁਮਾਰੇ ਦਰਸ਼ਨ ਤੇ ਅਪ੍ਰਾਪਤ ਰਹੇ ਤਬ ਚਉਰਾਸੀਹ ਲਖ ਜੋਨਿ ਕੇ ਸੰਕਟ ਕੋ ਭੁੰਚਤੇ ਫਿਰਹਿੰਗੇ। ਤਾਂਤੇ ਹੇ ਪੂਰਨ ਪਰਮੇਸਰ! ਉਹ ਕਿਰਪਾ ਕਰੀਐ ਜੋ ਮਨ ਅਰ ਮਾਇਆ ਹਮਾਰੀ ਖੇਪ ਨਾ ਮਾਰਹਿਂ। ਇਨ ਸਿਉਂ ਬਚਾਇ ਕਰ ਅਪਨਾ ਦਰਸ਼ਨ ਪ੍ਰਾਪਤਿ ਕਰੀਐ। ਇਸ ਪ੍ਰਕਾਰ ਖੇਪ ਸਹੀ ਸਲਾਮਤਿ ਪਹੁੰਚਾਈਐ।

## 191

ਅਉਰ ਬਚਨ ਇਹੁ ਹੈ, ਜੇਤੇ ਬਿਖਿਅਹੁੰ-ਭੋਗ ਪਰਮੇਸਰ ਉਤਪਤਿ ਕੀਏ ਹੈਂ, ਸੋ ਪ੍ਰੀਤਿਵਾਨਹੁੰ ਅਰ ਬੇ-ਪ੍ਰੀਤਹੁੰ ਕੇ ਪਤੇ ਲੇਵਣ ਕਉ ਉਤਪਤਿ ਕੀਏ ਹੈ। ਜੋ ਪਰਮੇਸਰ ਕੀ ਪ੍ਰੀਤਿ ਵਾਲੇ ਮਾਨੁਖ ਹੈਂ, ਤਿਨਕੇ ਅੰਤਰਿ ਬਿਬੇਕ ਕੀ ਪ੍ਰਬਲਾਈ ਹੈ। ਬਿਬੇਕ ਕੇ ਬਲ ਕਰ ਬਿਖਿਅਹੁੰ ਤੇ ਅਪਨਾ ਆਪ ਬਚਾਇ ਰਾਖਤੇ ਹੈਂ। ਇਤ ਕਰ ਉਨ ਕਉ ਪਰਮੇਸੁਰ ਕਾ ਦਰਸ਼ਨ ਪ੍ਰਾਪਤਿ ਹੋਤਾ ਹੈ। ਅਰ ਜੋ ਪੁਰਖ ਪਰਮੇਸਰ ਕੀ ਪ੍ਰੀਤਿ ਤੇ ਹੀਨ ਹੈ, ਤਿਨਕੇ ਅੰਤਰਿ ਬਿਬੇਕ ਕਛੂ ਨਹੀਂ, ਜੋ ਮਨ ਚਲਤੇ ਕਉ ਥੰਭ ਰਾਖਹਿ। ਦੇਖਣ ਹੀ ਸਿਉ ਪਤੰਗ ਕੀ ਨਿਆਈ ਮੋਹੇ ਜਾਤੇ ਹੈਂ। ਇਤ ਕਰ ਉਹੁ ਬਿਪ੍ਰੀਤੇ ਜਾਨੇ ਜਾਤੇ ਹੈਂ।

## 192

ਅਉਰ ਬਚਨ ਇਹੁ ਹੈ, ਮਾਇਆ ਕਾ ਸੁਭਾਉ ਅਰ ਪਰਮੇਸਰ ਕਾ ਸੁਭਾਉ ਦੋਨੋ ਜੀਵ ਕੀ ਚਿਤਵਨੀ ਮਹਿਂ ਪਾਏ ਜਾਤੇ ਹੈਂ। ਏਕ ਚਿਤਵਨੀ ਮਾਇਆ ਰੂਪ ਹੈ ਅਰ ਏਕ ਚਿਤਵਨੀ ਪਰਮੇਸਰ ਰੂਪ ਹੈ। ਜਬ ਸ਼ੁਭ ਚਿਤਵਨੀ ਕਰਤਾ ਹੈ, ਤਬ ਪਰਮੇਸਰ ਰੂਪ ਹੋਇ ਜਾਤਾ ਹੈ ਅਰ ਜਬ ਅਸ਼ੁਭ ਚਿਤਵਨੀ ਕਰਤਾ ਹੈ, ਤਬ ਮਾਇਆ ਰੂਪ ਹੋਇ ਜਾਤਾ ਹੈ। ਦੋਨੋ ਲੱਖਣ ਚਿਤਵਨੀ ਮਹਿ ਪਾਏ ਜਾਤੇ ਹੈਂ ਅਰ ਦੋਨੋ ਲਖਣ ਚਿਤਵਨੀ ਕੇ ਪਾਸ ਹੀ ਖੜੇ ਹੈਂ, ਦੂਰ ਤਉ ਨਹੀਂ। ਜੈਸੇ ਜਲ ਕੇ ਦੋਨੋ ਸੁਭਾਵ ਜਲ ਕੇ ਨਿਕਟਿ ਖੜੇ ਹੈਂ, ਡੋਬਣ ਭੀ ਅਰ ਤਾਰਣ ਭੀ।

## 193

ਅਉਰ ਬਚਨ ਇਹੁ ਹੈ, ਇਸ ਜੀਵ ਕੀ ਬਾਂਛਾ ਏਹੀ ਹੈ, ਜੋ ਮੈਂ ਸਦਾ ਸੁਖ ਭੋਗਉਂ, ਦੁਖ ਕਬਹੂੰ ਨ ਦੇਖਉਂ। ਸੋ ਇਹ ਬਾਂਛਾ ਜੀਵ ਕਉ ਰੋਗ ਰੂਪ ਹੈ। ਕਾਹੇ ਤੇ ਇਸ ਉਹ ਪਦ ਪਾਵਣਾ ਹੈ, ਜੋ ਦੁਖ ਸੁਖ ਸਮਾਨ ਤਬਿ ਹੋਵਹਿੰਗੇ, ਜਬ ਭਲੀ ਪ੍ਰਕਾਰ ਉਦਮ ਕਰਕੈ ਦੁਖਹੁੰ ਕਾ ਅੰਗੀਕਾਰ ਕਰੈਗਾ। ਤਬ ਹੀ ਦੁਖ ਸੁਖ ਸਮਾਨ ਹੋਵਹਿੰਗੇ। ਜੈਸੇ ਕੜੂਏ ਅਉਖਧ ਖਾਏ ਬਿਨਾ ਰੋਗ ਦੂਰ ਨਹੀਂ ਹੋਤਾ। ਤੈਸੇ ਮਾਇਆ ਤੇ ਭੋਗ ਰੋਗ ਰੂਪ ਹੈ, ਇਨਕਾ ਅਉਖਧ ਇਨਕੇ ਤਿਆਗ ਕਾ ਹੈ। ਤਾਂਤੇ ਬਿਖਿਅਹੁੰ ਕੇ ਤਿਆਗ ਕੀ ਬਾਂਛਾ ਕਰਨੀ ਪਰਵਾਨ ਹੈ।

## 194

ਅਉਰ ਬਚਨ ਇਹੁ ਹੈ, ਦੁਖ ਜੋ ਪਾਰਬ੍ਰਹਮੁ ਉਤਪਤਿ ਕੀਆ ਹੈ, ਸੋ ਇਹੀ ਪਾਰਬ੍ਰਹਮ ਕਾ ਉਪਦੇਸ਼ ਜੀਵਹੁੰ ਕਉ ਪੜਾ ਹੋਤਾ ਹੈ ਅਰ ਇਹੀ ਪਾਰਬ੍ਰਹਮੁ ਕਾ ਅਨੁਗ੍ਰਹ ਹੈ। ਕਾਹੇ ਤੇ ਜਬ ਦੁਖ ਉਤਪਤਿ ਨ ਹੋਤਾ, ਤਬ ਸਾਧ ਸੰਤ ਭੀ ਕੋਊ ਨ ਹੋਤਾ। ਜੀਵ ਦਸ਼ਾ ਜੋ ਨੀਚ ਪਦ ਹੈ, ਸਭ ਕੋਈ ਇਸੀ ਨੀਚ ਦਸ਼ਾ ਮਹਿ ਰਹਤਾ, ਬ੍ਰਹਮ ਪਦ ਕਉ ਕੋਊ ਨਾ ਪਹੁੰਚਤਾ। ਸੰਸਾਰ ਮਹਿ ਜੋ ਜੀਵਹੁੰ ਕਉ ਪੀੜਾ ਮਿਲਤੀ ਹੈ, ਇਤ ਕਰ ਪਰਮੇਸਰ ਕਾ ਦੇਸ ਸੁਖ ਰੂਪੀ ਚਿਤ ਕਰਤੇ ਹੈਂ। ਫਿਰ ਪੁਰਖ ਪ੍ਰਜਤਨ ਕਰਕੈ ਬ੍ਰਹਮ ਦਸ਼ਾ ਕਾ ਅੰਗੀਕਾਰ ਕਰਤੇ ਹੈਂ। ਤਬ ਉਸ ਦਸ਼ਾ ਮਹਿ ਬ੍ਰਹਮਾਨੰਦ ਕਉ ਭੋਗਤੇ ਹੈਂ ਅਰ ਜਨਮ ਮਰਣ ਕੇ ਅਰ ਸੰਸਾਰ ਕੇ ਪਾਪਹੁੰ ਤੇ ਮੁਕਤਿ ਹੋਇ ਪੜਤੇ ਹੈਂ।

## 195

ਅਉਰ ਬਚਨ ਇਹੁ ਹੈ, ਜੈਸੇ ਕੋਊ ਊਚੇ ਪੁਕਾਰਿ ਪੁਕਾਰਿ ਬੁਲਾਵੈ। ਤੈਸੇ ਪਾਰਬ੍ਰਹਮ ਦੁਖਹੁੰ ਦੁਆਰੇ ਊਚਾ ਪੁਕਾਰ ਬੁਲਾਵਤਾ ਹੈ, ਜੀਵਹੁ ਕਉ, ਜੋ ਮੇਰੀ ਓਰ ਆਵਹੁ, ਮੇਰੀ ਓਰ ਆਵਹੁ ਸੁਖ ਪਾਵਹੁੰਗੇ। ਸਰੀਰ ਬਿਨਾ, ਜਿਹਵਾ ਬਿਨ, ਸ਼ਬਦ ਬਿਨਾ ਸ਼ਬਦ ਪੜਾ ਹੋਤਾ ਹੈ ਪਰ ਉਹ ਸ਼ਬਦ ਗੁਰਮੁਖ ਸੁਨਤੇ ਹੈਂ, ਮਨਮੁਖ ਨਹੀਂ ਸੁਨਤੇ। ਮਨਮੁਖ ਦੁਖ ਭੀ ਪੜੇ ਪਾਵਤੇ ਹੈਂ ਅਰੁ ਦੁਖ ਕਾ ਅਰਥ ਭੀ ਨਹੀਂ ਸਮਝਤੇ।

## 196

ਅਉਰ ਬਚਨ ਇਹੁ ਹੈ, ਏਕ ਮਨੁਖ ਥਾ ਨਿਰਧਨ, ਮਾਇਆ ਕੇ ਨਮਿਤ ਉਸ ਨੇ ਬਹੁਤ ਜਤਨ ਕੀਨੇ। ਪਰ ਮਾਇਆ ਉਨ ਕਉ ਪ੍ਰਾਪਤਿ ਨਾ ਭਈ। ਫਿਰ ਉਸ ਨੇ ਇਉਂ ਕੀਆ, ਜੋ ਉਦਿਆਨ ਮਹਿ ਜਾਇ ਕਰ ਈਂਧਨ ਇਕੱਠਾ ਕੀਆ ਅਰੁ ਈਂਧਨ

ਕਉ ਅਗਨਿ ਲਗਾਇ ਦੀਨੀ ਉਸ ਅਗਨ ਮਹਿ ਉਸ ਕੂਦ ਪਰਨੇ ਕੀ ਵੰਛਾ ਕੀਨੀ। ਜੋ ਮਾਇਆ ਕੀ ਪ੍ਰਾਪਤਿ ਬਿਨਾ ਅਗਨ ਮਹਿ ਜਲ ਮਾਰਣਾ ਸ੍ਰੇਸਟ ਹੈ। ਤਬ ਨਿਰੰਕਾਰ ਦਇਆ ਕਰਕੈ ਏਕ ਗਿਦੜ ਉਤਪਤਿ ਕੀਆ। ਨਿਰੰਕਾਰ ਆਗਯਾ ਕੀਨੀ ਜੁ ਹੇ ਗਿਦੜ! ਇਸ ਮਾਨੁਖ ਅਗਿਆਨੀ ਕਉ ਜਾਇ ਕਰ ਗਿਆਨ ਉਪਦੇਸ਼ ਕਰ ਤਬ ਗਿਦੜ ਨਿਰੰਕਾਰ ਕੀ ਆਗਿਆ ਪਾਇ ਕਰ ਉਸ ਮਾਨੁਖ ਕਉ ਦਿਖਾਈ ਆਨਿ ਦੀਨੀ।

ਗਿਦੜ ਕਹਿਆ ਹੇ ਮਾਨੁਖ! ਤੈਂ ਅਗਨਿ ਪ੍ਰਜ੍ਵਲਤ ਕਿਉਂ ਕੀਨੀ ਹੈ, ਤਬ ਮਾਨੁਖ ਕਹਿਆ ਮੈਂ ਨਿਰਧਨਤਾਈ ਕਰਕੈ ਬਹੁਤ ਦੁਖ ਪਾਇਆ ਹੈ, ਮਾਇਆ ਕੇ ਨਮਿਤ ਮੈਂ ਬਹੁਤ ਜਤਨ ਕੀਤੇ ਪਰ ਮਾਇਆ ਮੋਕਉ ਪ੍ਰਾਪਤਿ ਨ ਭਈ। ਤਾਂਤੇ ਮੈਂ ਮਾਇਆ ਕੀ ਪ੍ਰਾਪਤਿ ਬਿਨਾ ਜਲ ਮਰਣਾ ਸ੍ਰੇਸ਼ਟ ਜਾਨਿਆ ਹੈ, ਅਗਨਿ ਪ੍ਰਜ੍ਵਲਤ ਕੀਨੀ ਹੈ ਅਰੁ ਇਸ ਮਹਿ ਜਲ ਮਰਤਾ ਹੌਂ। ਤਬ ਉਸ ਕਉ ਗਿਦੜ ਉਪਦੇਸ਼ ਕੀਆ ਹੇ ਮਾਨੁਖ ਅਗਿਆਨੀ! ਤੈਂ ਦੇਖਿਆ ਹੈ ਜਲ ਮਰਣੇ ਕਰਕ ਸੁਖੀ ਹੋਵਉਂਗਾ ? ਆਗੇ ਤੇਰੇ ਕਉ ਨਰਕ ਅਰੁ ਜੂਨੀ ਨਹੀਂ ਸੂਝਤੀਆਂ। ਪ੍ਰਿਥਮੇ ਤਉ ਪਰਮੇਸਰ ਅਗਿਆਨੀਆਂ ਜੀਵਉਂ ਕਉ ਜਮ ਕੰਕਰਹੁੰ ਕੀ ਤਾੜਨਾ ਕਰਾਵਤਾ ਹੈ, ਬਹੁੜ ਨਰਕ ਅਰ ਜੂਨੀ ਭੁੰਚਾਵਤਾ ਹੈ, ਜਿਨ ਕਾ ਕੋਊ ਅੰਤ ਨਾਹੀ ਅਤੇ ਅਬ ਤਉ ਤੇਰਾ ਮਾਨੁਖਾ ਜਨਮ ਹੈ, ਇੰਦ੍ਰੀਆਂ ਸਾਬਤ ਹੈਂ, ਬੁਧਿ ਪਰਮੇਸਰ ਦੀਨੀ ਹੈ, ਆਰਬਲਾ ਦੀਨੀ, ਬਹੁੜ ਅਪਨਾ ਗਿਆਨ ਰਾਖਤਾ ਹੈ, ਪਰਮੇਸਰ ਕਾ ਗਿਆਨ ਰਾਖਤਾ ਹੈ, ਭਲਾਈ ਬੁਰਾਈ ਕਾ ਗਿਆਨ ਰਾਖਤਾ ਹੈ, ਭੋਜਨ ਪ੍ਰਾਲਬਧ ਅਨੁਸਾਰ ਭੁੰਚਤਾ ਹੈਂ, ਜਲ ਸੀਤਲ ਅਚਵਤਾ ਹੈਂ, ਕੁਟੰਬ ਮਹਿੰ ਰਹਤਾ ਹੈ, ਨਗਰਹੁੰ ਮਹਿ ਰਹਿਤਾ ਹੈ, ਬਸਤ੍ਰਹੁੰ ਅਰ ਅਸਥਾਨਹੁੰ ਕਾ ਸੁਖ ਲੇਤਾ ਹੈਂ। ਮਰ ਕਰ ਦੇਖਿਆ ਹਈ ਜੋ ਸੁਖੀ ਹੋਵਉਂਗਾ ? ਹਮਰੀ ਓਰ ਨਹੀਂ ਦੇਖਤਾ ਜੁ ਗਿਦੜ ਕੀ ਜੂਨ ਪਾਈ ਹੈ। ਤੇਰੀ ਨਿਆਈਂ ਹਮ ਭੀ ਮਾਨੁਖਾ ਜਨਮ ਪਾਇ ਕਰ ਮਾਇਆ ਕਉ ਢੂੰਢਤੇ ਫਿਰਤੇ ਥੇ, ਪਰਮੇਸਰ ਕੇ ਭਜਨ ਤੇ ਬੇਮੁਖ ਰਹੇ ਥੇ। ਇਤ ਕਰ ਚੌਰਾਸੀ ਲੱਖ ਜੋਨ ਭੁੰਚਤੇ ਭੁੰਚਤੇ ਅਬ ਗਿਦੜ ਕੀ ਜੂਨਿ ਪਾਈ ਹੈ। ਜੂਨੀ ਤਉ ਸਭਨਹੁੰ ਮਹਿੰ ਦੁਖ ਪਾਇਆ ਥਾ ਪਰ ਗਿਦੜ ਕੀ ਜੂਨ ਹਮ ਕੋ ਬਹੁਤ ਦੁਖ ਦੀਆ ਹੈ।

ਪ੍ਰਿਥਮੇ ਤਉ ਪਰਮੇਸਰ ਹਮ ਕੋ ਹਾਥ ਨਹੀਂ ਦੀਨੇ, ਹਾਥਹੁੰ ਬਿਨਾਂ ਹਮ ਬਹੁਤ ਦੁਖ ਪਾਇਆ ਹੈ। ਮੱਖ, ਮੱਛਰ ਡੰਸਤੇ ਹੈਂ। ਹਾਥਹੁੰ ਬਿਨਾਂ ਕੈਸੇ ਉਡਾਵਉਂ। ਪਿੱਸੂ, ਜੂਆਂ, ਰੋਮਾਂ ਮਹਿੰ ਦਉੜਤੇ ਫਿਰਤੇ ਹੈਂ, ਹਾਥਹੁੰ ਬਿਨਾਂ ਕੈਸੇ ਸਰੀਰ ਤੇ ਬਾਹਰ ਕਰਉਂ। ਬਹੁੜ ਜੋ ਕਛੁ ਖਾਵਤੇ ਹੈਂ, ਸੋ ਮਾਟੀ ਮਹਿੰ ਮਿਲਿਆ ਖਾਵਤੇ ਹੈਂ, ਹਾਥਹੁੰ ਬਿਨਾ ਕੈਸੇ ਸੁਧ ਕਰ ਖਾਵਉਂ। ਬਹੁੜ ਜਬ ਕਾ ਜਨਮ ਲੀਆ ਹੈ, ਤਬ ਕੀ ਮੈਲ ਸਰੀਰ ਊਪਰ ਠਹਿਰਤੀ ਜਾਤੀ ਹੈ। ਹਾਥਹੁੰ ਬਿਨਾ ਕੈਸੇ ਮੈਲ ਉਤਾਰੌਂ। ਬਹੁੜ ਔਰ ਦੁਖ ਸੁਨਹੁ, ਅਹਾਰ ਹਮਾਰਾ ਮੰਸ ਅਰੁ ਅਨਾਜ ਹੈ। ਜਬ ਨਗਰਹੁੰ ਕੇ ਨਿਕਟ ਮੂਆ ਮੰਸ[1] ਹਮ ਖਾਵਣ ਜਾਤੇ ਹੈ, ਤਬ ਮੂਏ ਮੰਸ ਕੇ ਦੁਆਲੇ ਸੁਆਨ[2] ਹੋਤੇ ਹੈਂ, ਉਹ ਹਮ ਕਉ

1. ਮੁਰਦਾਰ; 2. ਕੁੱਤਾ।

ਦੇਖ ਕਰ ਹਮਾਰੇ ਪਾਛੇ ਪੜਤੇ ਹੈਂ। ਉਹ ਭੀ ਹਮ ਕਉ ਖਾਵਣ ਨਹੀਂ ਮਿਲਤਾ ਅਰੁ ਅਨਾਜ ਤਉ ਹਮਕੋ ਦੁਰਲੰਭ ਹੈ। ਤਾਂਤੇ ਬਿਸਟਾ ਖਾਇ ਕਰ ਸਮਾ ਬੀਤਾਵਤੇ ਹੈਂ। ਬਹੁੜ ਔਰ ਦੁਖ ਸੁਨਹੁ, ਜਬ ਬਰਸਾਤ ਹੋਤੀ ਹੈ, ਤਬ ਛਪੜਾ ਸਿਉਂ ਜਲ ਸੁਖੈਨ ਪੀਵਤੇ ਹੈਂ। ਪਰ ਜਬ ਅਉੜ ਲਾਗਤੀ ਹੈ, ਤਬ ਛਪੜਾ ਮਹਿ ਜਲ ਨ ਹੂਆ ਅਰ ਪਿੰਡਹੁੰ ਮਹਿ ਵੜਨਾ ਨ ਹੂਆ ਜੋ ਮਾਰਿ ਲੇਤੇ ਹੈਂ। ਤਬ ਨਦੀਆਂ ਕੇ ਕੰਠੇ[1] ਉਦਿਆਨ[2] ਮਹਿ ਜਾਇ ਕਰ ਸਮਾਂ ਬੀਤਾਵਤੇ ਹੈਂ। ਊਹਾ ਜਾਇ ਕਰ ਜਲ ਤੌ ਸੁਖੈਨ ਪੀਵਤੇ ਹੈਂ ਪਰ ਭੱਛਨ ਕਛੁ ਨਹੀਂ ਪਾਈਤਾ। ਇਤ ਕਰ ਉਹਾਂ ਭੀ ਦੁਖੀ ਰਹਤੇ ਹੈਂ। ਅਉਰ ਦੁਖ ਸੁਨਹੁ, ਜਬ ਸੀਤ ਕਾਲ ਕਾ ਸਮਾਂ ਆਵਤਾ ਹੈ ਤਬ ਸੀਤ ਕਰ ਦੁਖੀ ਹੋਤੇ ਹੈਂ। ਬਸਤ ਨਹੀਂ ਜੋ ਪਹਰ ਕਰ ਸੀਤ ਉਤਾਰਹੁੰ। ਅਗਨਿ ਨਹੀਂ ਜੋ ਉਸਕੀ ਉਸ਼ਨਤਾ[3] ਲੇਕਰ ਸੀਤ ਉਤਾਰੌਂ। ਮੰਦਰ ਨਹੀਂ ਜੋ ਊਹਾ ਬੈਸਿ ਕਰ ਸੀਤ ਉਤਾਰਉਂ। ਬਹੁੜ ਜਬ ਗ੍ਰੀਖਮ ਰੁਤਿ ਆਵਤੀ ਹੈ, ਤਬ ਬੂਟੇ ਝਾੜ ਤੇ ਬਾਹਰ ਹੋਇ ਕਰ ਸੀਤਲ ਪਉਨ ਨਹੀਂ ਲੇ ਸਕਤੇ। ਇਹ ਭਉ ਰਹਤਾ ਹੈ, ਜੋ ਮਾਨਸ ਸ਼ਿਕਾਰੀ ਮਤ ਹਮ ਕਉ ਕੋਊ ਬਾਣ ਚਲਾਵੈ, ਕੈ ਕੋਊ ਸਿੰਘ ਬਘਯਾੜ ਫੜ ਲੇ ਜਾਵੈ।

ਅਉਰ ਦੁਖ ਸੁਨਹੁ, ਹਮਾਰੇ ਜੋ ਬੇਟੇ ਬੇਟੀਆਂ ਹੈਨ, ਉਨ ਕਉ ਜਬ ਖੁਧਿਆ ਕਰਕੈ ਬਿਆਕੁਲ ਦੇਖਤੇ ਹੈਂ, ਤਬ ਮਨ ਮੈ ਸ਼ੋਕ ਬਢ ਜਾਤਾ ਹੈ। ਬਲ ਕੋਊ ਚਲਤਾ ਨਹੀਂ ਜੋ ਉਨਕਾ ਦੁਖ ਨਿਵਿਰਤ ਕਰੀਐ। ਇਤ ਕਰ ਮਨ ਭੀ ਹਮਾਰਾ ਦੁਖੀ ਰਹਤਾ ਹੈ ਅਰ ਤਨ ਭੀ ਹਮਾਰਾ ਦੁਖੀ ਰਹਤਾ ਹੈ। ਭੁਖ ਜੋ ਬਿਆਪਤੀ ਹੈ, ਨਾਨਾ ਪ੍ਰਕਾਰ ਕਾ ਭੱਛਨ ਚਿਤਵੀਤਾ ਪੜਾ ਹੈ ਪਰ ਪ੍ਰਾਪਤ ਕਛੁ ਨਹੀਂ ਹੋਤਾ। ਆਵਰ ਦੁਖ ਅਨੇਕ ਹੈਂ, ਜੋ ਕਹਿਣ ਮਹਿ ਨਹੀਂ ਆਵਤੇ। ਅਰ ਤੇਰਾ ਤੋ ਅਬ ਮਾਨੁਖ ਜਨਮ ਹੈ, ਦੇਹ ਅਰੋਗ ਹੈ, ਇੰਦ੍ਰੀਆਂ ਸਾਬਤ ਹੈਂ, ਬੁਧਿ ਹੈ, ਬਲ ਹੈ, ਪਰਮੇਸਰ ਕਾ ਭਜਨ ਕਰਹਿ ਤਬ ਹੋਤਾ ਹੈ। ਸੰਤਹੁੰ ਕਾ ਸੰਗ ਕਰਹਿੰ ਤਬ ਹੋਤਾ ਹੈ। ਮਰ ਕਰ ਹਮਾਰੀ ਨਿਆਈਂ ਜੂਨੀ ਪਾਵਹਿੰਗਾ, ਤਬ ਮਾਨੁਖਾ ਜਨਮ ਵਾਲੀ ਪ੍ਰਸੰਨਤਾ ਕਹੂੰ ਚਲਤੀ ਰਹੈਗੀ। ਸਦਾ ਦੁਖੀ ਅਰ ਚਿੰਤਾਤੁਰ ਰਹੈਗਾ। ਜਉ ਮਾਇਆ ਕੀ ਪ੍ਰਸੰਨਤਾ ਤੇਰੇ ਪਾਸਿ ਨਹੀਂ, ਤਉ ਮਾਨੁਖਾ ਜਨਮ ਵਾਲੀ ਪ੍ਰਸੰਨਤਾ ਤਉ ਤੇਰੇ ਪਾਸਿ ਹੈ ਕਿਉਂ।

ਇਹ ਪ੍ਰਸੰਨਤਾ ਇਆਨਪ ਕਰਕੈ ਕਿਉਂ ਗਵਾਵਤਾ ਹੈਂ। ਬਾਂਤਰ ਵਾਲਾ ਕਾਮ ਨ ਕਰ। ਬਾਂਨਰ ਕਉ ਕੰਡਾ ਪੁੜਤਾ ਹੈ, ਤਬ ਬਾਂਤਰ ਕੇ ਹਾਥ ਚੰਚਲ ਹੋਤੇ ਹੈਂ। ਪ੍ਰਥਮੇ ਤਉ ਖੁਰਕ ਕੇ ਲੋਹੂ ਕਢਿ ਛੋਡਤਾ ਹੈ, ਫੇਰ ਖੁਰਕਤਾ ਹੈ ਤਬ ਘਾਉ ਕਰ ਛੋਡਤਾ ਹੈ। ਫੇਰ ਖੁਰਕਤਾ ਹੈ ਤਬ ਨਾੜੀ ਕਢਿ ਛੋਡਤਾ ਹੈ। ਫਿਰ ਬਾਂਤਰ ਮਰ ਜਾਤਾ ਹੈ। ਤੈਸੇ ਮਾਇਆ ਕੀ ਅਪ੍ਰਾਪਤ ਕਰਿਕੇ ਸਾਰਾ ਮਾਨੁਖਾ ਜਨਮ ਗਵਾਇ ਛੋਡਤਾ ਹੈ। ਹੇ ਇਆਨੇ! ਮਾਨੁਖ ਜਨਮ ਚਉਰਾਸੀ ਲਖ ਜੋਨਿ ਕਾ ਪਾਤਿਸ਼ਾਹ ਹੈ। ਇਸ ਜਨਮ ਮਹਿੰ ਸਭ ਕਾਰਜ ਸਿਧ ਹੋਤੇ ਹੈਂ। ਇਸ ਜਨਮ ਕਉ ਸ੍ਵਰਗ ਦੇਵਤਾ ਬਾਂਛਤੇ ਹੈਂ।

---

1. ਕਿਨਾਰੇ; 2. ਜੰਗਲ; 3. ਗਰਮੀ।

ਜੋ ਮਾਨੁਖਾ ਜਨਮ ਪਾਇਕੈ ਪਰਮੇਸਰ ਕੀ ਭਗਤਿ ਕਰੀਐ। ਤੇਰੇ ਕਉ ਜੋ ਪਰਮੇਸਰ ਨਿਰਧਨ ਕੀਆ ਹੈ, ਸੋ ਤੇਰੇ ਸਾਥ ਉਪਕਾਰ ਕੀਆ ਹੈ। ਅਪਨੇ ਭਜਨ ਕਾ ਅਧਿਕਾਰੀ ਰਾਖਿਆ ਹੈ। ਜਬ ਮਾਇਆ ਤੇਰੇ ਕਉ ਮਿਲਤੀ ਤਬ ਭੋਗਹੁੰ ਮਹਿ ਅਰ ਧੰਧਿਅਹੁੰ ਮੈ ਲੀਨ ਰਹਤਾ! ਅਬ ਤਉ ਸਭ ਉਪਾਧਹੁੰ ਤੇ ਮੁਕਤਿ ਹੈ, ਸੋ ਸਤਸੰਗ ਕਰਣ ਕਉ ਮਾਨੁਖਾ ਜਨਮ ਚਾਹੀਤਾ ਹੈ, ਸੋ ਤੇਰੇ ਪਾਸਿ ਹੈ! ਗੋਬਿੰਦ ਭਜਨ ਕਉ ਬੁਧਿ ਚਾਹੀਤੀ ਥੀ, ਸੋ ਤੇਰੇ ਪਾਸਿ ਹੈ। ਤਾਂਤੇ ਤੂੰ ਇਹੀ ਕਾਰਜ ਕਰ ਲੇਹੁ। ਜੋ ਚਉਰਾਸੀਹ ਲਖ ਜੂਨੀ ਕੇ ਦੂਖਹੁੰ ਤੇ ਛੂਟਹਿੰ। ਕੋਟਿ ਜਤਨਹੁੰ ਕਰਕੈ ਇਹ ਸਮਾ ਹਾਥ ਨ ਆਵੈਗਾ। ਸੋ ਤੋਕਉ ਪਰਮੇਸਰ ਤੇਰੇ ਬਿਨਾਂ ਮਾਂਗ ਤੇ ਦੀਆ ਹੈ। ਤਾਂਤੇ ਗੋਬਿੰਦ ਭਜਨ ਕਰ ਲੇਹਿ ਮੁਕਤਿ ਹੋਵਹਿੰਗਾ। ਤੇਰੇ ਕਉ ਮਾਇਆ ਕਿਆ ਕਰ ਦੇਣਾ ਥਾ। ਇਹ ਨੀਚ ਸੰਕਲਪ ਮਨ ਤੇ ਦੂਰ ਕਰ ਅਰ ਗੋਬਿੰਦ ਭਜਨ ਕਰ ਲੇਹੁੰ। ਤਬ ਉਸ ਮਾਨੁਖ ਕਹਿਆ, ਹੇ ਗਿੱਦੜ! ਤੂੰ ਮੋਕਉ ਪਰਮ ਗੁਰ ਮਿਲਿਆ ਹੈ। ਤੇਰੇ ਬਚਨ ਜੋ ਮੇਰੇ ਕੰਨੀਂ ਪੜੇ ਹੈ, ਮੇਰੀ ਮਾਇਆ ਕੀ ਅਭਿਲਾਖਾ ਚਲਤੀ ਰਹੀ ਹੈ। ਜਿਉਂ ਅੱਗੇ ਜਲ ਮਰਣਾ ਸ੍ਰੇਸਟ ਜਾਨਤਾ ਥਾ, ਤਿਉ ਅਬ ਜੀਵਨ ਕਉ ਸ੍ਰੇਸਟ ਜਾਨਿਆ ਹੈ। ਜੋ ਜੀਵ ਕੈ ਪਰਮੇਸਰ ਕਾ ਭਜਨ ਬਹੁਤ ਕਰੀਐ ਅਰ ਸਤਸੰਗ ਭੀ ਬਹੁਤ ਕਰੀਐ। ਇਹ ਨਿਰਧਨਤਾਈ ਭੀ ਬਹੁਤ ਭਲੀ ਹੈ, ਜਿਤ ਕਰ ਤੇਰਾ ਮੇਲਾ ਹੋਆ ਹੈ। ਐਸੇ ਬਚਨ ਮੇਰੇ ਕਉ ਕਿਸੀ ਆਗੇ ਨਾ ਸੁਨਾਏ ਥੇ। ਇਨ ਬਚਨਹੁੰ ਕੇ ਸ੍ਵਣ ਕਰਕੈ ਅੱਕ ਤੇ ਚੰਦਨ ਭਇਆ ਹੌਂ ਅਰ ਮਨੂਰ ਕੇ ਕੰਚਨ ਭਇਆ ਹੌਂ। ਧੰਨ ਮੇਰੇ ਭਾਗ! ਧੰਨ ਮੇਰੇ ਭਾਗ! ਤੇਰੇ ਬਚਨਹੁੰ ਕਰਕੈ ਮੈਂ ਪਰਮ ਪੁਨੀਤ ਭਇਆ ਹੌਂ। ਗਿੱਦੜ ਕੇ ਬਚਨੋਂ ਉਸ ਕਉ ਇਤ ਕਰ ਪ੍ਰਵੇਸ਼ ਕੀਆ। ਜੋ ਗਿੱਦੜ ਕੋਊ ਨ ਥਾ ਉਸ ਕਉ ਆਪ ਨਿਰੰਕਾਰ ਉਪਦੇਸ਼ ਕੀਆ ਥਾ। ਗਿੱਦੜ ਕਾ ਆਕਾਰ ਦੇਖਣੇ ਮਾਤ੍ਰ ਥਾ। ਸੋ ਦੇਖਣ ਮਾਤ੍ਰ ਅਕਾਰ ਭੀ ਨਿਰੰਕਾਰ ਮਹਿ ਲੀਨਤਾ ਪਾਈ ਅਤੇ ਉਹ ਮਾਨੁਖ ਭੀ ਫਿਰ ਘਰਿ ਗਇਆ। ਜਾਇ ਕਰ ਸੁਭ ਕਾਰਜ ਕਰਣੇ ਲਾਗਾ ਅਰ ਮੁਕਤਿ ਹੂਆ।

## 197

ਅਉਰ ਬਚਨ ਇਹੁ ਹੈ, ਕਿਸੀ ਸਾਧ ਮਾਇਆ ਕਉ ਇਸਤ੍ਰੀ ਕੇ ਸਰੂਪ ਮਹਿ ਦੇਖਿਆ ਥਾ। ਮਾਇਆ ਕੇ ਸੀਸ ਕੇ ਵਾਲ ਅਗਲੇ, ਨਾਲੇ ਪਿਛਲੇ ਭੁਰੇ ਹੂਏ। ਤਬ ਸਾਧ ਪੂਛਿਆ ਹੇ ਮਾਇਆ! ਤੇਰੇ ਸੀਸ ਕੇ ਵਾਲ ਅਗਲੇ ਪਿਛਲੇ ਕਿਉਂ ਭੁਰੇ ਹੂਏ ਹੈਂ। ਤਬ ਮਾਇਆ ਉਤਰ ਦੀਆ ਜੋ ਅਗਲੇ ਵਾਲ ਤਉ ਮੇਰੇ ਸੀਸ ਕੇ ਇਉਂ ਕਰ ਭੁਰੇ ਹੈ, ਜੋ ਸਦਾ ਸੰਤਹੁ ਕੇ ਆਗੇ ਮਸਤਕ ਟੇਕਿਆ ਰਾਖਤੀ ਹੌਂ, ਅਰ ਮਾਥਾ ਟੇਕ ਟੇਕ ਕਰ ਕਹਤੀ ਹੌਂ, 'ਜੁ ਕਛੁ ਤੁਮ ਮੇਰਾ ਅੰਗੀਕਾਰ ਕਰੋ।' ਅਤੇ ਸੰਤ ਮੇਰਾ ਅੰਗੀਕਾਰ ਨਹੀਂ ਕਰਤੇ। ਕਹਤੇਂ ਹੈਂ ਹੇ ਮਾਇਆ! ਹਮ ਪਰਮੇਸਰ ਕਰਕੈ ਹੀ ਸੰਤੁਸ਼ਟ ਹੈ ਤਾਂਤੇ ਤੇਰਾ ਅੰਗੀਕਾਰ ਨਹੀਂ ਕਰਤੇ। ਇਸੀ ਕਰ ਸੀਸ ਕੇ ਵਾਲ ਅਗਲੇ ਭੁਰੇ ਹੈਂ। ਅਤੇ

ਪਿਛਲੇ ਵਾਲ ਸੀਸ ਕੇ ਇਉਂ ਭੂਰੇ ਹੈਂ, ਜੋ ਜਗਤ ਮੇਰੇ ਕਹੁ ਫੜਤਾ ਹੈ ਅਤੇ ਮੈਂ ਫੜਾਈ ਨਹੀਂ ਦੇਤੀ। ਉਹ ਮੇਰੇ ਵਾਲ ਫੜਦੇ ਹੈਨ ਅਤੇ ਮੈਂ ਨਿਕਸਿ ਜਾਤੀ ਹੌਂ, ਇਸੀ ਕਰ ਸੀਸ ਕੇ ਪਿਛਲੇ ਵਾਲ ਭੀ ਮੇਰੇ ਭੂਰੇ ਹੈਂ।

## 198

ਅਉਰ ਬਚਨ ਇਹੁ ਹੈ, ਬੀਜ ਤੇ ਬ੍ਰਿਛ ਤਬ ਹੀ ਹੋਤਾ ਹੈ ਜਬ ਬੀਜ ਸਾਧ ਸਾਧਨਾ ਕਰੀਤੀ ਹੈ। ਪ੍ਰਥਮੇ ਬੀਜ ਕਉ ਧਰਤੀ ਸਾਥਿ ਮੇਲੀਤਾ ਹੈ, ਫੇਰ ਪਾਣੀ ਦੇਵੀਤਾ ਹੈ, ਬਹੁੜ ਵਾੜ ਕਰੀਤੀ ਹੈ, ਫੇਰ ਪਸੂਅਹੁੰ ਤੇ ਰਾਖੀ ਕਰੀਤੀ ਹੈ ਜੋ ਪਸੂ ਖਾਇ ਨ ਜਾਵਹਿ। ਫਿਰ ਸੂਰਜ ਕੀ ਧੁੱਪ ਕਰਕੈ ਹਰਿਆ ਹੋਤਾ ਹੈ। ਜਬ ਬ੍ਰਿਛ ਦੀਰਘ ਹੋਤਾ ਹੈ ਤਬ ਕਿਸੀ ਬਾਤ ਕਾ ਮੁਹਤਾਜ ਨਹੀਂ ਹੋਤਾ, ਉਸਕੀ ਛਾਇਆ ਹਸਤੀ ਭੁੰਚਤੇ ਹੈਂ। ਤੈਸੇ ਜੀਵ ਰੂਪੀ ਬੀਜ ਹੈ, ਪਰਮੇਸਰ ਕੀ ਪ੍ਰੀਤਿ ਰੂਪੀ ਧਰਤੀ ਹੈ, ਸੰਤਹੁੰ ਕੀ ਲੱਜਾ ਰੂਪੀ ਵਾੜ ਹੈ, ਫਿਰ ਮਾਇਆ ਰੂਪੀ ਪਸੂ ਤੇ ਰਖਯਾ ਕੀਤੀ ਹੈ, ਬਚਨਹੁੰ ਰੂਪੀ ਜਲ ਮਿਲਤਾ ਹੈ, ਪਰਮੇਸਰ ਕੇ ਭਉ ਰੂਪੀ ਧੁੱਪ ਮਿਲਤੀ ਹੈ। ਤਬ ਜੀਵ ਰੂਪੀ ਬੀਜ ਬ੍ਰਹਮ ਰੂਪੀ ਬ੍ਰਿਛ ਜਾਇ ਹੋਤਾ ਹੈ। ਜੋ ਮਾਇਆ ਦੁਖ ਦੇਵਣੇ ਵਾਲੀ ਥੀ ਸੋ ਸੁਖ ਦੇਵਣੇ ਵਾਲੀ ਹੋਇ ਜਾਤੀ ਹੈ। ਮਾਨੋ ਛਾਇਆ ਹਸਤੀ ਭੁੰਚਤੇ ਹੈਂ।

## 199

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਪੂਛਿਆ, ਜੁ ਜਗਿਆਸੀ ਗਿਆਨ ਅਰ ਧਿਆਨ ਕੈਸਾ ਚਾਹੀਤਾ ਹੈ ? ਤਬ ਸਾਧ ਉਤਰ ਦੀਆ, ਜੋ ਗਿਆਨ ਜਗਿਆਸੀ ਕਉ ਐਸਾ ਚਾਹੀਤਾ ਹੈ, ਜੋ ਕਿਛ ਪਰਮੇਸਰ ਕਾ ਗਿਆਨ ਅਪਨੇ ਘਟਿ ਮਹਿ ਰਾਖਤਾ ਹੋਵੈ। ਤਿਸ ਕੋ ਬਾਰੰਬਰ ਅਪਨੇ ਹਿਰਦੇ ਮਹਿ ਵਧਾਵੈ। ਅਤੇ ਧਿਆਨ ਜਗਿਆਸੀ ਕਉ ਇਹ ਚਾਹੀਤਾ ਹੈ, ਜਿਉਂ ਇਸ ਕਉ ਪਰਮੇਸਰ ਜਾਨਤਾ ਹੈ, ਤੈਸੇ ਇਹ ਭੀ ਪਰਮੇਸਰ ਕਉ ਜਾਨੈ।

## 200

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਪਰਮੇਸਰ ਕੇ ਭਜਨ ਸਿਮਰਨ ਕਾ ਰੂਪ ਪੂਛਿਆ। ਤਬ ਸਾਧ ਉਤਰ ਦੀਆ, ਜੁ ਪਰਮੇਸਰ ਕੇ ਭਜਨ ਸਿਮਰਨ ਕਾ ਇਹ ਰੂਪ ਹੈ। ਜੇਤੇ ਸ਼ੁਭ ਕਰਮ ਹੈਂ—ਸਭ ਭਜਨ ਸਿਮਰਨ ਰੂਪ ਹੈਂ, ਜੋ ਜਤ ਰਾਖਤੇ ਹੈਂ, ਉਹ ਭੀ ਭਜਨ ਕਰਤੇ ਹੈਂ। ਜੋ ਰਾਤ ਕੋ ਜਾਗ੍ਰਤ ਕਰਕੈ ਪਰਮੇਸਰ ਆਗੈ ਅਰਦਾਸਿ ਕਰਤੇ ਹੈਂ, ਉਹ ਭੀ ਭਜਨ ਕਰਤੇ ਹੈਂ। ਜੋ ਮਾਇਆ ਕੀ ਉਦਾਰਤਾ ਕਰਤੇ ਹੈਂ, ਉਹ ਭੀ ਭਜਨ ਕਰਤੇ ਹੈਂ। ਇਕ ਸਤਸੰਗ ਕਰਤੇ ਹੈਂ, ਇਕ ਇੰਦ੍ਰੀ ਦਮਨ ਕਰਤੇ ਹੈਂ,

ਇਕ ਸਹਿਨਸ਼ੀਲਤਾ ਕਰਤੇ ਹੈਂ, ਇਕ ਜਪ ਤਪ ਕਰਤੇ ਹੈਂ ਅਸੰਖ ਭੀ ਸ਼ੁਭ ਕਰਮ ਹੈਂ ਅਰ ਅਸੰਖ ਬੁਰੇ ਸੁਭਾਵ ਹੈਂ। ਜੋ ਇਨ ਸੁਭਾਵਾਂ ਕਾ ਤਿਆਗ ਕਰਤਾ ਹੈ, ਸ਼ੁਭ ਜਨ ਹੀ ਕਰਤਾ ਹੈ।

## 201

ਅਉਰ ਬਚਨ ਇਹੁ ਹੈ, ਜਗਤ ਕੇ ਜੇਤੇ ਜੀਵ ਹੈਂ ਸੋ ਸਭ ਹੀ ਦੁਖੀ ਹੈਂ, ਸੁਖੀਆ ਕੋਊ ਵਿਰਲਾ ਹੈ। ਜਗਤ ਕੇ ਜੀਵ ਦੁਖੀ ਇਤ ਕਰ ਹੈਂ ਜੋ ਮਾਇਆ ਕੇ ਪਦਾਰਥਹੁੰ ਕੋ ਸਤਿ ਜਾਨਤੇ ਹੈਂ। ਜਬ ਮਾਇਆ ਜਾਤੀ ਹੈ, ਤਬ ਐਸੀਆਂ ਬਾਤਾਂ ਕਰਤੇ ਹੈਂ—'ਮਾਇਆ ਹਮਰੇ ਪਾਸੋਂ ਗਈ, ਸੋ ਹਮ ਰਾਖਿ ਨ ਜਾਨੀ, ਇਸੀ ਨਮਿਤ ਗਈ ਹੈ। ਜਬ ਮਾਇਆ ਕਉ ਹਮ ਅਮਕੀ ਠਉਰ ਰਾਖਤੈ ਤਬ ਮਾਇਆ ਨ ਜਾਤੀ।' ਐਸੀਆਂ ਚਿਤਵਨੀਆਂ ਤਬ ਹੀ ਕਰਤੇ ਹੈਂ ਜੋ ਪਰਮੇਸਰ ਕਉ ਕਰਣ ਕਾਰਣ ਨਹੀਂ ਜਾਨਿਆ। ਅਪਨੀ ਚਤੁਰਾਈ ਕਾ ਆਸਰਾ ਰਾਖਤੇ ਹੈਂ, ਨ ਪਰਮੇਸਰ ਉਪਰ ਨਦਰਿ ਹੈ ਨ ਅਪਨੀ ਪ੍ਰਾਲਬਧ ਊਪਰ ਨਦਰਿ ਹੈ। ਜਬ ਪ੍ਰਾਲਬਧ ਊਪਰ ਨਦਰਿ ਕਰਹਿੰ ਤਬ ਇਉਂ ਜਾਨਹਿੰ ਜੈਸੇ ਹਵਾਇ ਅਕਾਸ ਊਪਰ ਤਬ ਲਗ ਠਹਰਤੀ ਹੈ, ਜਬ ਲਗ ਉਸ ਮਹਿੰ ਦਾਰੂ ਕਾ ਬਲ ਹੋਤਾ ਹੈ, ਦਾਰੂ ਕੇ ਬਲ ਬਿਨਾਂ ਹਵਾਇ ਅਕਾਸ਼ ਮਹਿੰ ਨਹੀਂ ਠਹਿਰਤੀ। ਤੈਸੇ ਮਾਇਆ ਜੀਵਹੁੰ ਪਾਸਿ ਪ੍ਰਾਲਬਧ ਅਨੁਸਾਰ ਠਹਿਰਤੀ ਹੈ, ਜੀਵਹੁੰ ਕੀ ਚਤਰਾਈ ਤਕ ਕਾਮ ਕੋਊ ਨਹੀਂ ਰਾਖਿਆ।

## 202

ਅਉਰ ਬਚਨ ਇਹੁ ਹੈ, ਜੈਸੇ ਰੈਣ ਕੈ ਉਪਰ ਦਿਨ ਪ੍ਰਬਲ ਰਾਖਿਆ ਹੈ, ਜੋ ਰੈਣ ਕੋ ਬਿਨਾਸ ਕਰ ਛੋਡਤਾ ਹੈ ਅਰ ਦਿਨ ਊਪਰ ਰੈਣ ਪ੍ਰਬਲ ਰਾਖੀ ਹੈ, ਜੋ ਦਿਨ ਕਉ ਰੈਣ ਬਿਨਾਸ ਕਰ ਛੋਡਤੀ ਹੈ, ਤੈਸੇ ਦ੍ਰਿਸ਼ਟਿ ਪਦਾਰਥਹੁੰ ਊਪਰ ਅਥਿਰਤਾ ਪ੍ਰਬਲ ਰਚੀ ਹੈ ਜੋ ਅਥਿਰਤਾ ਅਕਾਰਹੁੰ ਕਉ ਗਵਾਇ ਛੋਡਤੀ ਹੈ, ਜੈਸੇ ਮ੍ਰਿਤ ਸਰੀਰ ਕਉ ਬਿਨਾਸ ਕਰਤੀ ਹੈ, ਤੈਸੇ ਅਥਿਰਤਾ ਅਕਾਰ ਕੋ ਬਿਨਾਸ ਕਰਤੀ ਹੈ।

## 203

ਅਉਰ ਬਚਨ ਇਹੁ ਹੈ, ਜਿਨ ਕਉ ਸੰਤਹੁੰ ਕੀ ਸੰਗਤਿ ਹੁਈ ਹੈ, ਤਿਨ ਕਉ ਇਹ ਪਾਂਚ ਲਾਭ ਮੁਖ ਹੈਂ—ਪ੍ਰਥਮੇ ਤਉ ਉਨ ਕੇ ਹਿਰਦੇ ਮਹਿੰ ਗੁਰ ਸ਼ਬਦ ਕਾ ਪ੍ਰਕਾਸ਼ ਹੈ। ਦੂਜਾ ਲਾਭ ਇਹ ਹੈ ਜੋ ਅਪਨੀ ਜੀਤ ਹਾਰ ਕੇ ਵੇਤੇ ਹੈਂ। ਤੀਜਾ ਲਾਭ ਇਹੁ ਹੈ, ਜੋ ਮਾਇਆ ਕਉ ਅਰ ਮਨ ਕਉ ਅਪਨਾ ਬੈਰੀ ਜਾਨਤੇ ਹੈਂ। ਚਉਥਾ ਲਾਭ ਇਹੁ ਹੈ ਜੋ ਸਾਸਿ ਸਾਸਿ ਪਰਮੇਸਰ ਸਾਥਿ ਪ੍ਰੀਤਿ ਕਰਤੇ ਹੈਂ, ਪਾਂਚਵਾਂ ਲਾਭ ਇਹੁ ਹੈ, ਮਾਨੁਖਾ ਜਨਮ ਕਉ ਅਰ ਕੁਟੰਬ ਕਉ ਪਰਮੇਸਰ ਪਾਵਣੇ ਕੇ ਸਾਥੀ ਕਰ ਲੇਤੇ ਹੈਂ।

## 204

ਅਉਰ ਬਚਨ ਇਹੁ ਹੈ, ਜਉ ਕਿਛੁ ਸੁਕ੍ਰਿਤ ਕਰੀਐ ਤਬ ਬਦਲਾ ਤੁਰਤ ਨ ਮਾਂਗੀਐ। ਤੁਰਤ ਮਾਂਗਣ ਮਹਿਂ ਦੋਇ ਔਗੁਣ ਹੋਤੇ ਹੈਂ—ਏਕ ਤਉ ਅਹੰਕਾਰ ਸਿਧ ਹੋਤਾ ਹੈ ਜੋ ਸੁਕ੍ਰਿਤ ਮੈਂ ਕੀਨਾ ਹੈ, ਸੁਕ੍ਰਿਤ ਕੇ ਫਲ ਚਿਰ ਕਿਉਂ ਲਾਇਆ ਹੈ ਅਤੇ ਦੂਸਰਾ ਅਧੀਰਜ ਸਿਧ ਹੋਤਾ ਹੈ। ਪਰਮੇਸਰ ਆਪ ਜੋ ਧੀਰਜਵਾਨ ਹੈ, ਉਸ ਕੋ ਸਭ ਕਾਰਜ ਧੀਰਜ ਕੇ ਹਿਤ ਆਵਤ ਹੈਂ। ਜੇਤੇ ਕਾਰਜ ਪਰਮੇਸਰ ਕਰਤਾ ਹੈ, ਸੋ ਸਭ ਧੀਰਜ ਸਾਥ ਕਰਤਾ ਹੈ ਅਰ ਜੋ ਜੀਉ ਅਧੀਰਜ ਵਾਲਾ ਹੋਇ ਮਿਲਤਾ ਹੈ ਤਿਸ ਕੇ ਉਪਰ ਪ੍ਰਸੰਨ ਨਹੀਂ ਹੋਤਾ। ਤਾਂਤੇ ਪਰਮੇਸਰ ਕਉ ਉਹੀ ਕਰਮ ਹਿਤ ਆਵਤਾ ਹੈ, ਜਿਸ ਮਹਿਂ ਨਾ ਅਹੰਕਾਰ ਆਵੈ ਅਰ ਨ ਅਧੀਰਜ ਆਵੈ।

## 205

ਅਉਰ ਬਚਨ ਇਹੁ ਹੈ, ਬਹੁਤ ਜੀਵ ਇਸ ਪ੍ਰਕਾਰ ਦੁਖੀ ਹੈਂ ਜੋ ਕਾਰਜ ਗੁਰਹੁੰ ਕਰ ਹੋਵਨਾ ਹੈ ਅਰ ਆਪ ਕਰ ਕੀਆ ਚਾਹਤੇ ਹੈਂ ਅਰ ਬਹੁਤ ਜੀਵ ਇਸ ਪ੍ਰਕਾਰ ਦੁਖੀ ਹੈਂ, ਜੋ ਬੋਵਤੇ ਹੈਂ ਬਿਖ ਅਰ ਚਾਹਤੇ ਹੈਂ ਅੰਮ੍ਰਿਤ, ਬਹੁਤ ਜੀਵ ਇਸ ਪ੍ਰਕਾਰ ਦੁਖੀ ਹੈਂ, ਜੋ ਉਨ ਕਾ ਕਾਰਜ ਕਾਲ ਹੋਵਣਾ ਹੈ, ਅਰ ਆਜ ਹੀ ਕੀਆ ਚਾਹਤੇ ਹੈਂ, ਅਰ ਬਹੁਤ ਜੀਵ ਇਸ ਪ੍ਰਕਾਰ ਦੁਖੀ ਹੈਂ, ਜੋ ਪ੍ਰਾਲਬਧ ਉਨ ਕੀ ਹੈ ਪਾਉ ਅਰ ਮਾਂਗਤੇ ਹੈਂ ਸੇਰ।

## 206

ਅਉਰ ਬਚਨ ਇਹੁ ਹੈ, ਜਿਨ ਗੁਰਮੁਖਹੁੰ ਦੁਕ੍ਰਿਤ ਅਰ ਸੁਕ੍ਰਿਤ ਆਪਨੇ ਵਿਖੇ ਨਹੀਂ ਮਾਨੇ, ਸੋ ਪੁਰਖ ਪਰਮੇਸਰ ਕੇ ਮਾਸ਼ੂਕ ਹੈਂ। ਆਸ਼ਕ ਅਪਨਾ ਚਾਹਿਆ ਕਰਮ ਕੋਊ ਕਰਤਾ ਹੈ, ਕੋਊ ਨਹੀਂ ਕਰਤਾ। ਪਰ ਮਾਸ਼ੂਕ ਕਾ ਚਾਹਿਆ ਕਰਮ ਸਭ ਹੀ ਕਰਤਾ ਹੈ। ਜਿਨ ਗੁਰਮੁਖਹੁੰ ਉਪਰ ਪਰਮੇਸਰ ਆਸ਼ਕ ਹੈ ਤਿਨ ਜੋ ਕਛੁ ਪਾਵਣਾ ਥਾ ਸੋ ਪਾਇ ਚੁਕੇ ਹੈਂ। ਇਸੀ ਊਪਰ ਏਕ ਵਾਰਤਾ ਹੈ। ਕੋਈ ਸਾਧ ਬ੍ਰਿਛ ਕੀ ਛਾਇਆ ਤਲੇ ਸੁੱਤਾ ਪੜਾ ਥਾ, ਊਹਾਂ ਇਕ ਔਰ ਸਾਧ ਭੀ ਆਇਆ, ਤਬ ਸੂਤੈ ਸਾਧ ਕਉ ਆਨ ਜਗਾਇਆ, ਜਗਾਇ ਕਰ ਇਹ ਪ੍ਰਸ਼ਨ ਕੀਆ, ਜੋ ਪਰਮੇਸਰ ਸਾਥ ਤੇਰੀ ਪ੍ਰੀਤਿ ਹੈ ਕਿ ਪਰਮੇਸਰ ਕੀ ਪ੍ਰੀਤਿ ਤੇਰੇ ਸਾਥ ਹੈ? ਉਸ ਸਾਧ ਉਤਰ ਦੀਆ, ਜੋ ਪਰਮੇਸਰ ਕੀ ਮੇਰੇ ਸਾਥ ਪ੍ਰੀਤਿ ਹੈ। ਤਬ ਉਹ ਸਾਧ, ਸਾਧ ਕੀ ਚਰਨੀਂ ਉਠ ਪੜਿਆ ਅਰ ਕਹਿਆ, ਜੋ ਮੇਰਾ ਅਪਰਾਧ ਖਿਮਾ ਕਰਨਾ। ਮੈਂ ਤੋਕਉ ਸੁੱਤੇ ਤੇ ਜਗਾਇਆ ਹੈ। ਜਿਨ ਕੇ ਊਪਰ ਪਰਮੇਸਰ ਆਸ਼ਕ ਹੈ, ਤੇ ਸਭ ਕਰਣੀਆਂ ਕਰ ਚੂਕੇ ਹੈਂ। ਜਾਗਹਿਂ ਅਥਵਾ ਸੋਵਹਿਂ, ਉਨ ਕੀ ਸਭ ਬਾਤ ਪਰਵਾਨ ਹੈ।

## 207

ਅਉਰ ਬਚਨ ਇਹੁ ਹੈ, ਸੰਸਾਰ ਕੇ ਕਲੇਸ਼ਹੁੰ ਤੇ ਉਹੀ ਪੁਰਖ ਛੂਟੇ ਹੈਂ, ਜਿਨ ਕੇ ਹਿਰਦੇ ਮਹਿੰ ਪਰਮੇਸਰ ਕਾ ਭਉ ਉਤਪਤਿ ਹੂਆ ਹੈ। ਸੰਸਾਰ ਕੇ ਕਲੇਸ਼ਾਂ ਕਉ ਪਰਮੇਸਰ ਕਾ ਭਉ ਇਉਂ ਬਿਨਾਸ਼ ਕਰਤਾ ਹੈ, ਜੈਸੇ ਸਮੁੰਦਰ ਕਉ ਅਗਸਤ ਮੁਨਿ ਏਕ ਬਾਰ ਆਚਮਨ ਕਰ ਲੀਆ ਥਾ। ਬਹੁੜਿ ਪਰਮੇਸਰ ਕਾ ਭਉ ਜੀਵਹੁੰ ਊਪਰ ਐਸੀ ਸਹਾਇਤਾ ਕਰਤਾ ਹੈ, ਜੈਸੀ ਸਹਾਇਤਾ ਰੁਕਮਣੀ ਉਪਰ ਸ੍ਰੀ ਕ੍ਰਿਸ਼ਨ ਕੀਨੀ ਥੀ। ਜਬ ਰਾਜਾ ਸ਼ਿਸਪਾਲ ਰੁਕਮਣੀ ਕਉ ਵਿਵਾਹਣ ਆਇਆ ਸੀ, ਤਬ ਉਸ ਕੇ ਸਾਥ ਜਰਾਸਿੰਧ ਥੀਂ ਆਦਿ ਲੇ ਕਰ ਸਹਸ੍ਰ ਹੀ ਰਾਜੇ ਥੇ, ਰੁਕਮਣੀ ਰਾਣੀ ਕਾ ਜੋ ਨਗਰ ਥਾ ਸੋ ਫੌਜਾਂ ਕੇ ਬੀਚ ਹੋਇ ਗਇਆ, ਦੁਆਲੇ ਰਾਜੇ ਸ਼ਿਸਪਾਲ ਕੀਆਂ ਫ਼ੌਜਾਂ ਹੋਇ ਗਈਆਂ, ਜਿਨ ਕਾ ਕਛੁ ਅੰਤ ਨ ਪਾਇਆ ਜਾਵੈ। ਸ੍ਰੀ ਕ੍ਰਿਸ਼ਣ ਬਡੇ ਸੂਰਬੀਰ ਥੇ, ਸਭਹੁੰ ਰਾਜਿਅਹੁੰ ਕੇ ਮੁਖ ਮਹਿੰ ਛਾਰ ਦੇ ਕਰ ਰੁਕਮਣਿ ਰਾਣੀ ਕਉ ਸ੍ਰੀ ਕ੍ਰਿਸ਼ਣ ਜੀ ਲੈ ਗਏ, ਦ੍ਵਾਰਕਾ ਮਹਿੰ ਜਾਇ ਕਰ ਉਸ ਸਾਥਿ ਵਿਵਾਹੁ ਕੀਆ। ਤੈਸੇ ਸੰਸਾਰ ਕੇ ਕਲੇਸ਼ਹੁੰ ਰੂਪੀ ਸ਼ਿਸਪਾਲ ਕੀ ਜਨੇਤ ਹੈ, ਅਰ ਜੀਵ ਰੂਪੀ ਰੁਕਮਣਿ ਹੈ, ਤਿਸ ਜੀਵ ਰੂਪੀ ਰੁਕਮਣਿ ਕਉ ਸੰਸਾਰ ਕੇ ਕਲੇਸ਼ਹੁੰ ਤੇ ਕਾਢਣੇ ਵਾਲਾ ਸੂਰਬੀਰ ਸ੍ਰੀ ਕ੍ਰਿਸ਼ਣ ਰੂਪੀ ਪਰਮੇਸਰ ਕਾ ਭਉ ਹੈ। ਇਸ ਜੁਗਤਿ ਕਰ ਸੰਸਾਰ ਕੇ ਦੁਖਹੁੰ ਤੇ ਪਾਰਿ ਹੋਤਾ ਹੈ।

## 208

ਅਉਰ ਬਚਨ ਇਹੁ ਹੈ, ਅਗਯਾਨੀ ਜੀਵ ਪਾਸਹੁੰ ਜੋ ਪਾਪ ਕਰਮ ਹੋਤੇ ਹੈਂ ਸੋ ਇਸ ਨਿਮਿਤ ਹੋਤੇ ਹੈਂ, ਜੋ ਉਨ ਕੇ ਹਿਰਦੇ ਮਹਿੰ ਪਰਮੇਸਰ ਕੀ ਪ੍ਰਤੀਤਿ ਕੀ ਹੀਨਤਾ ਹੈ, ਉਨ ਕੇ ਹਿਰਦੇ ਮਹਿੰ ਪਰਮੇਸਰ ਕਾ ਨਿਸ਼ਚਾ ਹੀ ਕਛੁ ਨਹੀਂ। ਇਸੀ ਨਿਮਿਤ ਉਨ ਸਿਉਂ ਪਾਪ ਕਰਮ ਬਹੁਤ ਹੋਤੇ ਹੈਂ, ਅਰ ਗਿਆਨੀ ਪੁਰਖ ਕੇ ਅੰਤਰ ਐਸੀ ਪ੍ਰਤੀਤਿ ਹੈ, ਜੈਸੇ ਇਸਤ੍ਰੀ ਭਰਤਾ ਕਉ ਪ੍ਰਤੱਖ ਦੇਖ ਕਰ ਪਾਪ ਕਰਮ ਤੇ ਲੱਜਾ ਕਰਤੀ ਹੈ। ਜੈਸੇ ਨਿਆਈਂ ਰਾਜੇ ਕਉ ਪ੍ਰਜਾ ਪ੍ਰਤੱਖ ਦੇਖ ਕਰ ਪਾਪ ਕਰਮਹੁੰ ਮਹਿ ਨਹੀਂ ਬਰਤਤੀ।

## 209

ਅਉਰ ਬਚਨ ਇਹੁ ਹੈ, ਕੋਈ ਸਾਧ ਅਪਨੇ ਗੁਰਦੇਵ ਕਉ ਚਾਪੀ ਕਰਤਾ ਥਾ। ਤਬ ਉਸ ਨੇ ਗੁਰਹੁੰ ਸਾਥਿ ਇਹ ਬਾਤ ਚਲਾਈ, ਜੋ ਸੁਆਮੀ ਜੀ! ਮੋਕਉ ਘਰ ਵਾਲੇ ਵਿਵਾਹਤੇ ਥੇ। ਪਰ ਤੁਮਾਰੀ ਆਗਿਆ ਉਪਰ ਇਹ ਬਾਤ ਰਾਖੀ ਹੈ, ਜਉ ਤੁਮ ਆਗਿਆ ਦੇਵਹੁੰਗੇ ਤਬ ਹੀ ਵਿਵਾਹ ਜਾਇ ਕਰਾਉਂਗਾ। ਤਬ ਗੁਰਦੇਵ ਸਿਖ ਉਪਰ ਲਾਤ ਚਲਾਈ ਅਰ ਕਹਿਆ ਸੁਨਹੁ ਭਈਆ! ਇਸ ਪ੍ਰਸ਼ਨ ਕਾ ਉਤਰ ਏਹੀ ਥਾ, ਜੋ ਤੇਰੇ ਉਪਰ ਲਾਤ ਚਲਾਈ ਹੈ। ਇਹ ਗ੍ਰਿਹਸਤ ਮਹਾਂ ਅੰਧ ਕੂਪ ਹੈ, ਚਉਰਾਸੀਹ

ਲਖ ਜੋਨਿ ਕਾ ਕੂਪ ਹੈ। ਜਉ ਪਰਮੇਸਰ ਮੇਰੇ ਕਉ ਬਲ ਦੇਇ ਤਬ ਇਸ ਕੂਪ ਤੇ ਕਿਸੀ ਜੀਵ ਕਉ ਬਾਹਰ ਕਾਢਉਂ ਅਤੇ ਉਲਟਾ ਇਹ ਕਾਮ ਤਉ ਮੇਰੇ ਪਾਸਹੁੰ ਨਹੀਂ ਹੋਤਾ ਜੋ ਤੇਰੇ ਕਉ ਚਉਰਾਸੀਹ ਲਖ ਜੋਨਿ ਕੇ ਕੂਪ ਜੁ ਆਗਿਆ ਦੇਵਉਂ ਜੋ ਜਾਹੁ ਇਸ ਕੇ ਬੀਚ ਛਾਲ ਮਾਰਹੁ। ਇਹ ਅਵਰ ਕੂਪ ਜੋ ਹੈ ਸੋ ਇਨ ਕੇ ਬੀਚ ਕੋਊ ਗਿੜਤਾ ਹੈ, ਤਬ ਉਸ ਕੇ ਸਾਥਿ ਜਗਤ ਸਹਾਇਤਾ ਕਰਤਾ ਹੈ ਅਰ ਕਾਢਤਾ ਹੈ। ਅਤੇ ਚਉਰਾਸੀਹ ਲਖ ਜੋਨਿ ਕੇ ਕੂਪ ਮਹਿਂ ਗਿੜਨ ਵਾਲੇ ਸਾਥਿ ਸਹਾਇਤਾ ਕੋਊ ਨਹੀਂ ਕਰਤਾ। ਜਬ ਅਪਨੇ ਆਪ ਊਪਰ ਸਹਾਇਤਾ ਨਾ ਕੀਨੀ ਤਬ ਔਰ ਸਹਾਇਤਾ ਕਰਣੇ ਵਾਲਾ ਕੋਊ ਨਹੀਂ। ਅਰਥ ਇਹ—'ਜਾਨ ਬੂਝ ਨਰ ਕੂਪ ਪਰਤ ਹੈ ਦੀਪਕ ਲੀਨੋ ਹਾਥ।'

## 210

ਅਉਰ ਬਚਨ ਇਹੁ ਹੈ, ਕੋਈ ਸਾਧ ਪਰਮੇਸਰ ਆਗੈ ਐਸੀ ਅਰਦਾਸਿ ਕਰਤਾ ਥਾ ਜੁ ਹੇ ਪੂਰਨ ਪਰਮੇਸਰ! ਤੇਰੇ ਥੀਂ ਕੋਈ ਕਛ ਚਾਂਹਦਾ ਹੈ ਕੋਈ ਕਛ ਚਾਂਹਦਾ ਹੈ ਅਤੇ ਤੂੰ ਸਭਸੇ ਦੀ ਚਾਹ ਪੂਰਨ ਕਰਨ ਵਾਲਾ ਹੈਂ, ਤਾਂਤੇ ਮੇਰੀ ਚਾਹ ਇਹ ਹੈ, ਜੋ ਚਾਹ ਹੀ ਨ ਰਹੇ। ਮੇਰੀ ਚਾਹ ਸਿਉਂ ਮੇਰੇ ਕਉ ਭਿੰਨ ਕਰੀਏ ਅਤੇ ਮੇਰੀ ਮਮਤਾ ਸਿਉਂ ਮੇਰੇ ਕਉ ਭਿੰਨ ਕਰੀਐ ਅਰਥ ਇਹ ਜੋ ਤੂਹੀ ਹੈਂ, ਮੈਂ ਨ ਰਹਉਂ।

## 211

ਅਉਰ ਬਚਨ ਇਹੁ ਹੈ, ਕਿਸੀ ਸਾਧ ਥੀਂ ਸਾਧ ਪੂਛਿਆ ਜੋ ਸੂਰਮਾ ਕੌਣ ਹੈ ? ਤਬ ਸਾਧ ਉਤਰ ਦੀਆ, ਜੋ ਸੂਰਮਾ ਉਹ ਹੈ ਜੋ ਕਿਸੀ ਕੇ ਦੁਖਾਇਆਂ ਭੀ ਨ ਦੁਖੇ। ਫਿਰ ਸਾਧ ਪੂਛਿਆ ਜੋ ਧੀਰਜਵਾਨ ਕੌਣ ਹੈ ? ਤਬ ਸਾਧ ਉਤਰ ਦੀਆ, ਜੋ ਜਬ ਮਨ ਕੋਊ ਵਿਕਾਰ ਚਿਤਵੇ ਤਬ ਤਿਸ ਕੋਰੀ ਚਿਤਵਨੀ ਊਪਰ ਫਲ ਨ ਲਾਵੈ ਜੈਸੇ ਕਿਸੀ ਕੋ ਸ਼ੇਰ ਪੰਜਾ ਲਗਾਵੈ ਅਤੇ ਉਸ ਕੇ ਪੰਜੇ ਦਾ ਸਹਾਰਨ ਕਰਕੇ ਫੇਰ ਸ਼ੇਰ ਕੇ ਉਦਰ ਮਹਿਂ ਕਟਾਰ ਚਲਾਵੈ, ਤਬ ਉਹ ਬਡਾ ਧੀਰਜਵਾਨ ਕਹੀਤਾ ਹੈ। ਤੈਸੇ ਮਨ ਜਬ ਵਿਕਾਰ ਚਿਤਵਤਾ ਹੈ ਤਬ ਐਸਾ ਬਲੀ ਹੋਇ ਜਾਤਾ ਹੈ, ਜੈਸੇ ਸ਼ੇਰ ਪੰਜੇ ਲਾਵਣੇ ਸਮੇਂ ਬਲੀ ਹੋਇ ਜਾਤਾ ਹੈ ਅਰ ਮਨ ਕਉ ਖਿਕਾਰ ਸਿਉਂ ਹੋੜ ਕਰ ਰੱਖਣਾ ਮਾਨੋ ਸ਼ੇਰ ਕੇ ਉਦਰ ਮਹਿਂ ਕਟਾਰ ਚਲਾਵਣੇ ਵਾਲਾ ਹੋਤਾ ਹੈ, ਧੀਰਜਮਾਨ ਪੁਰਖੁ ਉਹ ਕਹਿਆ ਜਾਤਾ ਹੈ।

## 212

ਅਉਰ ਬਚਨ ਇਹੁ ਹੈ, ਦੁਸ਼ਟ ਕਾ ਬਚਨ, ਅਗਨਿ ਕੀ ਚਿਨਗਾਰੀ ਵਤ ਹੈ ਅਤੇ ਜਗਤ ਕੇ ਲੋਕਹੁੰ ਕਾ ਹਿਰਦਾ ਦਾਰੂ ਵਤ ਹੈ ਜੈਸੇ ਦਾਰੂ ਅਰ ਅਗਨਿ ਆਪਸ

ਮਹਿੰ ਮਿਲਤੇ ਹੈਂ ਤਬ ਕ੍ਰੋਧ ਰੂਪੀ ਤੁਪਕ ਛੂਟਤੀ ਹੈ। ਇਤ ਕਰਿ ਅਸੰਖ ਘਾਵ ਹੋਤੇ ਹੈਂ ਅਰ ਅਸੰਖ ਮਿਰਤਕ ਹੋਤੇ ਹੈਂ। ਅਰ ਜਬ ਦੁਸ਼ਟ ਕਾ ਬਚਨ ਚਿਨਗਾਰੀ ਵਤ ਸੰਤਉਂ ਪਰ ਚਲਤਾ ਹੈ, ਤਬ ਉਨ ਕਾ ਹਿਰਦਾ ਜਲ ਵਤ ਸੀਤਲ ਹੈ। ਊਹਾਂ ਚਿਨਗਾਰੀ ਬੁਝਿ ਜਾਤੀ ਹੈ, ਬ੍ਰਿਧ ਨਹੀਂ ਹੋਤੀ। ਇਸੀ ਉਪਰ ਦੋਹਰਾ ਹੈ:

**ਰਜਬ ਚਲੇ ਨ ਕ੍ਰੋਧ ਬਲ ਰਹੇ ਖਿਮਾ ਜਹਿੰ ਸਾਧ।**
**ਜਿਉਂ ਦਾਮਨ ਦਰੀਆਉ ਪਰ ਕਰਸੀ ਕੌਨ ਉਪਾਧ।**

## 213

ਅਉਰ ਬਚਨ ਇਹੁ ਹੈ, ਮੋਹ ਮਾਇਆ ਕੀ ਨਿੰਦ੍ਰਾ ਕਾ ਅਰ ਸਖੋਪਤਿ ਨਿੰਦ੍ਰਾ ਕਾ ਪੇਡ ਏਕੋ ਹੈ। ਤਿਸ ਪੇਡ ਕਾ ਨਾਮ ਅਚੇਤਤਾ ਹੈ, ਤਿਸੀ ਅਚੇਤਤਾ ਤੇ ਦੋਨੋ ਨਿੰਦ੍ਰਾ ਉਤਪਤਿ ਹੋਤੀ ਹੈਂ। ਸੁਖੋਪਤਿ ਛੁਦ੍ਰ ਨਿੰਦ੍ਰਾ ਹੈ ਅਰ ਮੋਹ ਮਾਇਆ ਕੀ ਦੀਰਘ ਨਿੰਦ੍ਰਾ ਹੈ। ਕਾਹੇ ਤੇ ਜੋ ਸਖੋਪਤਿ ਤਨ ਕੀ ਨਿੰਦ੍ਰਾ ਹੈ। ਇਸ ਨਿੰਦ੍ਰਾ ਤੇ ਮਹਿ ਤਨ ਸੂਤਾ ਦਿਸ ਆਵਤਾ ਹੈ। ਇਸੀ ਨਮਿਤ ਮਨ ਕੀ ਨਿੰਦ੍ਰਾ ਦੀਰਘ ਨਿੰਦ੍ਰਾ ਅਉਰ ਤਨ ਕੀ ਨਿੰਦ੍ਰਾ ਛੁਦ੍ਰ ਨਿੰਦ੍ਰਾ ਹੈ। ਜਬ ਜਗਯਾਸੀ ਜਨ ਮਾਇਆ ਕੇ ਮੋਹ ਕਉ ਤਰ ਜਾਤਾ ਹੈ ਤਬਿ ਇਤ ਕਰ ਉਸ ਕਾ ਮਨ ਜਾਗਤਾ ਹੈ। ਜਿਨ ਕਾ ਮਨ ਜਾਗਤਾ ਹੈ, ਤਿਸਕੀ ਸਖੋਪਤਿ ਨਿੰਦ੍ਰਾ ਬਿਲਾਇ ਜਾਤੀ ਹੈ। ਬਹੁੜ ਜਿਨ ਪੁਰਖਹੁੰ ਕਾ ਮਨ ਜਾਗਿਆ ਹੈ ਤੇ ਪੁਰਖ ਸੂਤੇ ਭੀ ਭਜਨ ਕਰਤੇ ਹੈਂ। ਸੁਪਨੇ ਮਹਿੰ ਪਰਮੇਸਰ ਉਨ ਕਉ ਕਈ ਰੰਗ ਦਿਖਾਵਤਾ ਹੈ, ਸੰਤਹੁੰ ਸਾਥ ਉਨ ਕਾ ਮੇਲਾ ਹੋਤਾ ਹੈ, ਉਨ ਕੇ ਸਾਥਿ ਬ੍ਰਹਮਚਰਚਾ ਕਰਤਾ ਹੈ, ਭਲੀ ਪ੍ਰਕਾਰ ਉਨਕਾ ਦਰਸ਼ਨ ਕਰਤਾ ਹੈ।

## 214

ਅਉਰ ਬਚਨ ਇਹੁ ਹੈ, ਕੋਈ ਸਾਧ ਪਰਮੇਸਰ ਆਗੇ ਐਸੀ ਅਰਦਾਸਿ ਕਰਤਾ ਥਾ, ਜੁ ਹੇ ਪੂਰਨ ਪਰਮੇਸਰ! ਤੂੰ ਅਨੰਤ ਸ਼ਕਤਿ ਪਰਮਾਤਮਾ ਹੈਂ ਅਰ ਸਰਬ ਸ਼ਕਤਿ ਹੈਂ, ਸਭ ਖੰਡਹੁੰ ਬ੍ਰਹਮੰਡਹੁੰ ਮਹਿ ਤੇਰੀਆਂ ਹੀ ਸ਼ਕਤੀਆਂ ਬਿਆਪ ਰਹੀਆਂ ਹੈਂ, ਸਭ ਜੀਆਂ ਜੰਤਹੁ ਮੈਂ ਤੇਰੀ ਸ਼ਕਤਿ ਹੀ ਬਰਤਤੀ ਹੈ। ਜੋ ਜੋ ਪਦਾਰਥ ਦਿਸ ਆਵਤਾ ਹੈ, ਸੋ ਸੋ ਪਦਾਰਥ ਤੇਰੀ ਸ਼ਕਤਿ ਕਰਕੈ ਭਰਪੂਰ ਹੈ ਅਰ ਸਭ ਪਦਾਰਥ ਸੁਖਦਾਇਕ ਰੂਪ ਹੈਂ, ਅਰ ਸੁੰਦਰ ਹੈਂ। ਸੋ ਤੇਰੀ ਹੀ ਸ਼ਕਤਿ ਕਰਕੈ ਸੁੰਦਰ ਸੁਖਦਾਇਕ ਬਨੇ ਹੈਂ। ਜੈਸੇ ਬ੍ਰਿਛਹੁ ਊਪਰ ਤੈਂ ਅਪਨੀ ਸ਼ਕਤਿ ਬਰਤਾਈ ਹੈ, ਤਬ ਬ੍ਰਿਛ ਕਾਠਹੁੰ ਤੇ ਮੇਵਾ ਹੋਇ ਗਏ ਹੈਂ ਅਰ ਤ੍ਰਿਣਹੁ ਊਪਰ ਤੈਂ ਅਪਨੀ ਸ਼ਕਤਿ ਬਰਤਾਈ ਹੈ, ਤਬ ਤ੍ਰਿਣ ਅਨਾਜ ਹੋਇ ਗਏ ਹੈਂ ਅਰ ਲੋਹੂ ਊਪਰ ਤੈਂ ਅਪਨੀ ਸ਼ਕਤਿ ਬਰਤਾਈ ਹੈ ਤਬ ਲੋਹੂ ਦੂਧ ਹੋ ਗਇਆ ਹੈ। ਮਾਂਸ ਊਪਰ ਤੈਂ ਅਪਨੀ ਸ਼ਕਤਿ ਬਰਤਾਈ ਹੈ, ਤਬ ਮਾਂਸ ਰੂਪ

ਸੁੰਦਰ ਹੋਇ ਗਯਾ ਹੈ। ਮਲੀਨ ਬੂੰਦ ਊਪਰ ਤੈਂ ਅਪਨੀ ਸ਼ਕਤਿ ਬਰਤਾਈ ਹੈ, ਤਬ ਬੂੰਦ ਮਾਨੁਖਾ ਦੇਹ ਹੋ ਗਈ ਹੈ, ਮਹਾਂ ਦੁਰਲੰਭ। ਅਰ ਜੀਵ ਊਪਰ ਤੈਂ ਅਪਨੀ ਸ਼ਕਤਿ ਬਰਤਾਈ ਹੈ, ਤਬ ਜੀਵ ਬ੍ਰਹਮ ਦਸ਼ਾ ਕਾ ਅੰਗੀਕਾਰ ਕਰ ਲੀਆ ਹੈ। ਸੋ ਜੇਤੇ ਕਾਰਜ ਜਗਤ ਮਹਿ ਪੜੇ ਹੋਤੇ ਹੈਂ, ਸਭ ਕਾਰਜ ਤੇਰੀ ਸ਼ਕਤਿ ਹੀ ਕਰਤੀ ਹੈ। ਤਾਂਤੇ ਹਉਂ ਭੀ ਉਸੀ ਤੇਰੀ ਸ਼ਕਤਿ ਕਾ ਆਸਰਾ ਰਾਖਤਾ ਹੌਂ। ਜਬ ਤੂੰ ਦਿਆਲ ਹੋਹਿੰਗਾ ਤਬ ਮੇਰੇ ਊਪਰ ਭੀ ਅਪਨੀ ਸ਼ਕਤਿ ਬਰਤਾਵਹਿੰਗਾ। ਜਬ ਤੇਰੀ ਸ਼ਕਤਿ ਮੇਰੇ ਹਿਰਦੇ ਊਪਰ ਬਰਤੇਗੀ, ਤਬਿ ਮੇਰੇ ਹਿਰਦੇ ਕਉ ਉਸਤਤਿ ਨਿੰਦਿਆ ਸਮਾਨ ਹੋਇ ਜਾਵੈਗੀ। ਮਾਨ ਅਪਮਾਨ ਸਮਾਨ ਹੋਇ ਜਾਵੈਂਗੇ, ਕੰਚਨ ਮਾਟੀ ਸਮਾਨ ਹੋਇ ਜਾਵੈਗਾ। ਜੇਤੇ ਅਗਿਆਨ ਕੇ ਦੁਖ ਹੈਂ, ਅਰ ਕਲੇਸ਼ ਹੈਂ ਸੰਸਾਰ ਕੇ, ਸੋ ਮੇਰੇ ਕੋ ਕੋਊ ਨ ਪੋਹੈਗਾ। ਸੋ ਦਿਨ ਅਰ ਰਾਤਿ ਉਸੀ ਤੇਰੀ ਸ਼ਕਤੀ ਕੀ ਓਰ ਦੇਖਤਾ ਰਹਤਾ ਹੌਂ, ਜੋ ਕਬ ਮੇਰੇ ਉਪਰ ਬਰਤੇਗੀ, ਉਹ ਸ਼ਕਤਿ ਤੈਂ ਅਪਨੀ ਕਰਕੈ ਬਰਤਾਵਣੀ ਹੈ, ਅਉਰ ਉਪਾਊ ਕੋਊ ਨਹੀਂ ਸੂਝਤਾ।

# ਬਚਨ ਗੁਰਮੁਖਾਂ ਕੇ

## 1

ਪ੍ਰਿਥਮ ਬਚਨ ਇਹ ਹੈ, ਸਉ ਕੰਮ ਤਿਆਗ ਕੇ ਇਸ਼ਨਾਨ ਕਰ ਲੈਣਾ।੧। ਦੂਜਾ ਬਚਨ ਇਹ ਹੈ, ਹਜ਼ਾਰ ਕੰਮ ਛੋੜ ਕੇ ਦਾਨ ਕਰਨਾ।੨। ਤੀਜਾ ਬਚਨ ਇਹ ਹੈ, ਲੱਖ ਕੰਮ ਛੋੜ ਕੇ ਭਜਨ ਕਰਨਾ।੩। ਚੌਥਾ ਬਚਨ ਇਹ ਹੈ, ਕਰੋੜ ਕੰਮ ਤਿਆਗ ਕੇ ਪ੍ਰਸਾਦਿ ਪਾਇ ਲੇਵਣਾ, ਰੋਸ ਕਰਿ ਨਹੀਂ ਬੈਠਣਾ, ਕਿਸੀ ਬਾਤ ਕਰਿ ਪ੍ਰਸਾਦ ਕੇ ਸਮੇਂ।੪। ਪੰਜਵਾਂ ਬਚਨ ਇਹ ਹੈ ਜੋ ਅਸੰਖ ਕੰਮ ਤਿਆਗ ਕੇ ਆਤਮ ਦੇਵ ਕੀ ਪੂਜਾ ਕਰ ਲੈਣੀ। ਆਤਮਦੇਵ ਦੀ ਪੂਜਾ ਇਹ ਹੈ, ਜੋ ਦੀਨ ਹੋਇ ਕਰ ਅਰਦਾਸਿ ਕਰੇ ਤਿਸਕੀ ਅਰਦਾਸਿ ਮੰਨ ਲੈਣੀ, ਜਿਥੋਂ ਤਕ ਪਹੁੰਚ ਹੋਵੈ ਢਿਲ ਨਾਹੀ ਕਰਣੀ। ਮਨ ਬਾਂਛਤ ਦੀਨ ਜਨ ਕਉ ਸੁਖ ਦੇਵਣਾ। ਇਸ ਕਰ ਪਰਮਾਤਮ ਦੇਵ ਜੋ ਹੈ ਭਗਵੰਤ, ਸੋ ਪ੍ਰਸੰਨ ਹੋਤਾ ਹੈ। ਜਬ ਪਰਮੇਸਰ ਪ੍ਰਸੰਨ ਹੂਆ ਤਬਿ ਸਰਬ ਦੁਖਹੁੰ ਕਾ ਨਾਸ ਹੋਤਾ ਹੈ।੫।

## 2

ਧਰਤੀ ਮਾਤਾ ਕਹਤੀ ਹੈ ਜੋ ਮੇਰੀ ਸਿਖਿਆ ਧਾਰਤਾ ਹੈ ਸੋ ਸੰਤ ਹੈ। ਸੋ ਮੇਰੀ ਸਿਖਿਆ ਕਿਆ ਹੈ—ਸਹਿਨਸ਼ੀਲਤਾ। ਜੋ ਸਹਿਨਸ਼ੀਲ ਹੋਤਾ ਹੈ ਸੋਈ ਸੰਤ ਹੋਤਾ ਹੈ, ਜਬ ਸੰਤ ਹੂਆ ਤਬ ਭਗਵੰਤ ਹੀ ਹੂਆ।

ਧਰਤੀ ਮਾਤਾ ਕਹਤੀ ਹੈ, ਜੋ ਮੇਰੀ ਸਿਖਿਆ ਨ ਧਾਰੀ ਜਾਏ ਤਬ ਇਹ ਕੰਮ ਕਰੇ, ਮੇਰੇ ਗੁਣ ਧਾਰੇ। ਜੋ ਮੇਰੀ ਓਰ ਦੇਖ ਕਰ ਤੁਰੇ ਤਾਂ ਭੀ ਸਨੇ ਸਨੇ ਗੁਣਵੰਤ ਹੋਤਾ ਹੈ। ਸੋ ਪ੍ਰਿਥਮੇ ਇਹੁ ਗੁਣ ਹੈ ਜੋ ਮੇਰੀ ਓਰ ਦੇਖ ਕਰ ਤੁਰੇ ਤਿਸ ਕੇ ਪਾਉਂ ਕਉਂ ਚੋਟ ਨਹੀਂ ਲਗਨੇ ਦੇਤੀ।੧। ਦੂਜਾ ਗੁਣ ਇਹ ਜੋ ਮੇਰੀ ਓਰ ਦੇਖਿ ਕਰਿ ਤੁਰੇ, ਤਿਸ ਕੇ ਪਾਉਂ ਮਲੀਨ ਭੀ ਨਹੀਂ ਹੋਣੇ ਦੇਤੀ।੨। ਤੀਜਾ ਗੁਣ ਇਹ ਜੋ ਮੇਰੀ ਓਰ ਦੇਖ ਕਰ ਤੁਰੇ, ਜੋ ਮੇਰੇ ਊਪਰਿ ਪਦਾਰਥ ਹੋਤਾ ਹੈ, ਸੋ ਭਿ ਬਤਾਇ ਦੇਤੀ ਹੌਂ।੩। ਚੌਥਾ ਗੁਣ ਹੋਰ ਬੜਾ ਹੈ, ਜੁ ਮੇਰੀ ਓਰ ਦੇਖ ਕਰ ਤੁਰੇ ਤਿਸ ਕੋ ਪਾਪਹੁੰ ਤੇ ਰੱਛਿਆ ਕਰਤੀ ਹੌਂ, ਕਾਹੈ ਤੇ ਕੀਟ ਆਦਿਕ ਭੀ ਨਹੀਂ ਮਰਤੇ, ਨੀਚੇ ਦੇਖਨੇ ਕਰ ਤੇ ਉਪਰ ਦ੍ਰਿਸ਼ਟ ਪਦਾਰਥ ਦੇਖਣੇ ਕਰ ਬਡਾ ਪਾਪ ਹੋਤਾ ਹੈ ਸੋ ਭੀ ਨਹੀਂ ਹੋਤਾ।੪। ਇਕ ਅਉਰ

ਪਾਂਚਵਾਂ ਗੁਣ ਹੈ, ਸੋ ਵਡੇ ਤੇ ਵਡਾ ਗੁਣ ਹੈ, ਜੋ ਮੇਰੀ ਓਰ ਦੇਖ ਕਰਿ ਤੁਰਤਾ ਹੈ ਤਿਸ ਕਾ ਨਾਉਂ ਮੈਂ ਸੰਤ ਪਾਵਤੀ ਹੋਂ। ਲੋਕ ਜਗਤ ਕੇ ਉਸ ਕੋ ਸੰਤ ਕਹਨੇ ਲਗ ਜਾਤੇ ਹੈਂ, ਜਬ ਸੰਤ ਨਾਉਂ ਪੜਾ ਤਬ ਭਗਵੰਤ ਕਉ ਸ਼ਰਮ ਪੜ ਜਾਤੀ ਹੈ।

## 3

ਕਿਸੇ ਸਿਖ, ਅਰਦਾਸਿ ਕਰੀ ਜੁ ਗੁਰੂ ਜੀ ! ਮੇਰੇ ਪਰ ਕ੍ਰਿਪਾ ਕਰਹੁ ਜੁ ਦੂਜਾ ਮੈਨੂੰ ਦ੍ਰਿਸ਼ਟਿ ਨਾ ਆਵੈ, ਏਕ ਪਰਮੇਸਰ ਹੀ ਸਾਰੇ ਮੈਂ ਦੇਖਉਂ। ਬਚਨ ਹੋਇਆ ਸਿਖਾ ! ਤੂ ਏਕ ਹੀ ਛਾਲ ਕਰ ਕੋਠੇ ਉਪਰਿ ਚੜ੍ਹਿਆ ਚਾਹਤਾ ਹੈਂ। ਸੋ ਨਾਹੀ ਚੜੀਤਾ, ਪਉੜੀਆਂ ਕੇ ਰਾਹ ਸਨੇ ਸਨੇ ਚੜ੍ਹਤਾ ਹੈ। ਸ਼ਾਸਤ੍ਰਕਾਰੋਂ ਨੇ ਸੱਤ ਭੂਮਿਕਾ ਜੋ ਕਹੀਆਂ, ਇਸ ਕਰ ਕਹੀਆਂ ਹੈਂ :

ਪ੍ਰਿਥਮੇ ਸੰਤਾਂ ਮੈਂ ਮਿਲਣ ਕੀ ਚਿਤਵਨੀ ਕਰਣਾ
ਦੂਜੇ ਸੰਤਾਂ ਸਾਥਿ ਜਾਇ ਮਿਲਣਾ
ਤੀਜੇ ਸੰਤਾਂ ਕੇ ਬਚਨ ਸ੍ਵਣ ਕਰੇ
ਚੌਥੇ ਸੰਤਾਂ ਜੋ ਕਹਿਆ, ਤਿਸ ਕਉ ਬਾਰੰਬਾਰ ਰਿਦੇ ਮੈਂ ਵਿਚਾਰਨਾ
ਪੰਜਵਾਂ ਉਨ੍ਹਾਂ ਬਚਨਾਂ ਉਪਰਿ ਚਲਣਾ
ਛੇਵਾਂ ਮਨ ਅਪਨੇ ਕਉ ਰੋਕਣਾ
ਸੱਤਵੇਂ ਮਨ ਕੀ ਬਿਰਤੀ ਕਉ ਪਰਮੇਸਰ ਕੇ ਸਾਥਿ ਮਿਲਾਇ ਛੋਡਣਾ
ਜੁ ਸ੍ਵਾਸ ਅਮੋਲਕ ਹੈਂ, ਬਿਰਥੇ ਨ ਜਾਵੈਂ।

## 4

ਏਕ ਬਾਰ ਭਾਈ ਅੱਡਣ ਜੀ ਪਾਸ ਏਕ ਸਾਧ ਅਰਦਾਸ ਕੀਤੀ, ਉਹ ਕਉਣ ਸਾ ਨਾਮ ਹੈ ਜਿਸਕੇ ਸਿਮਰਤੇ ਹਮਾਰਾ ਕਲਿਆਣ ਹੋਵੈ ? ਭਾਈ ਅੱਡਣ ਜੀ ਤਿਸਾਂ ਸਮੇਂ ਦਰਿਆਇ ਊਪਰਿ ਖੜੇ ਥੇ। ਤਬ ਉਸ ਸਾਧ ਕਉ ਕਹਿਆ, ਇਨ੍ਹਾਂ ਬੇੜੀਆਂ ਵਿਚ ਉਹ ਕਉਣ ਸੀ ਬੇੜੀ ਹੈ ਜੋ ਪਾਰ ਉਤਾਰਤੀ ਹੈ ? ਤਬ ਸਾਧ ਕਿਹਾ ਜੀ, ਮਲਾਹ ਸਿਉਂ ਪੂਛੀਏ ? ਭਾਈ ਮਲਾਹੋ, ਬੇੜੀ ਕਉਣ ਸੀ ਪਾਰ ਕਰਤੀ ਹੈ ? ਤਾਂ ਮਲਾਹ ਕਹਿਆ ਜੀ ਸਭੇ ਬੇੜੀਆਂ ਪਾਰ ਉਤਾਰਦੀਆਂ ਹੈਨ, ਕਿਸੀ ਪਰ ਚੜਿ ਬੈਠਹੁ। ਪਰ ਵਾਰੀ ਹੁਣ ਇਸ ਬੇੜੀ ਦੀ ਹੈ। ਸੋ ਅਬ ਵਾਰੀ ਵਾਹਿਗੁਰੂ ਨਾਮ ਦੀ ਹੈ।

## 5

ਸੰਤ ਜਨਾਂ ਕੀ ਰੀਸ ਕਰ ਜਗਤ ਕੇ ਪ੍ਰਾਣੀਓਂ ਕੋ ਪੂਜਾ ਲੇਕਰ ਖਾਣਾ ਅਯੋਗ ਹੈ। ਕਾਹੇ ਤੇ ਪੂਜਾ ਜੋ ਹੈ ਸੋ ਮਹਾਂ ਕਟਕ ਹੈ, ਧਤੂਰੇ ਅਰ ਅੱਕ ਕੇ ਸਮਾਨ ਕਉੜੀ

ਹੈ। ਜੋ ਖਾਤਾ ਹੈ ਸੋ ਮਰਤਾ ਹੈ ਯਾ ਕਮਲਾ ਹੋਤਾ ਹੈ। ਬੁਧਿ ਤਿਸ ਕੀ ਨਸ਼ਟ ਹੋ ਜਾਤੀ ਹੈ, ਵਿਚਾਰ ਤੇ ਹੀਣ ਹੋ ਜਾਤਾ ਹੈ।

## 6

ਇਕ ਬ੍ਰਾਹਮਣ ਕਉ ਭਾਈ ਅੱਡਣ ਜੀ ਕਹਿਆ ਜੀ ਭਲਾ ਜੀ ! ਤੁਮ ਹਮਾਰੇ ਕਹੇ ਲਾਗਤੇ ਹਉਂ, ਤਬ ਤੁਮ ਏਹ ਕੰਮ ਕਰੋ, ਜੋ ਇਸਨਾਨ ਕਾ ਤਿਆਗ ਕਰਹੁ, ਦਾਨ ਕਾ ਤਿਆਗ ਕਰਹੁ, ਗਿਆਨ ਕਾ ਤਿਆਗ ਕਰਹੁ, ਧਿਆਨ ਕਾ ਤਿਆਗ ਕਰਹੁ। ਤਬ ਉਸ ਬ੍ਰਾਹਮਣ ਕਿਹਾ ਜੀ ! ਜੋ ਭਲੀਆਂ ਬਾਤਾਂ ਥੀਆਂ ਸੋ ਤੁਸਾਂ ਮਨਹਿ ਕਰਦੀਆਂ ਏਹ ਕਿਆ ਕੀਆ ? ਤਬ ਭਾਈ ਅੱਡਣ ਜੀ ਕਹਾ, ਇਨਹੁ ਬਾਤਾਂ ਸਿਉਂ ਤੁਮ ਕਉਅਹੰਕਾਰ ਉਪਜਤਾ ਹੈ, ਅਰ ਮੁਕਤਿ ਜੁ ਹੈ ਅਹੰਕਾਰ ਕੇ ਤਿਆਗਣੇ ਕਰ ਪ੍ਰਾਪਤ ਹੋਤੀ ਹੈ।

## 7

ਤੀਨ ਅੰਮ੍ਰਿਤ ਤ੍ਰਿਲੋਕੀ ਵਿਖੇ ਭਗਵੰਤ ਨੇ ਰਚੇ ਹੈਂ। ਏਕ ਜੁ ਦੁਗਧ ਹੈ, ਅੰਮ੍ਰਿਤ ਹੈ, ਜੋ ਪਸ਼ੂਆਂ ਕੀ ਸੇਵਾ ਕਰ ਪਾਈਤਾ ਹੈ। ਏਕ ਦੇਵਤਿਆਂ ਦਾ ਅੰਮ੍ਰਿਤ ਹੈ ਜੋ ਬਡੇ ਤਪਹੁੰ, ਜੱਗਹੁੰ, ਦਾਨਹੁੰ ਕਰਿ ਪਾਈਤਾ ਹੈ ਇਸਕੇ ਅਚਵਣੇ ਤੇ ਜੁਗਹੁੰ ਪ੍ਰਯੰਤ ਦੇਹ ਪੜੀ ਰਹਤੀ ਹੈ। ਏਕ ਨਾਮ ਅੰਮ੍ਰਿਤ ਹੈ ਜਿਸਕੇ ਪਾਨ ਕੀਏ ਤੇ ਜਨਮ ਮਰਨ ਜੂਨਾਂ ਸਿਉਂ ਛੁਟੀਤਾ ਹੈ।

## 8

ਮਹਾਰਾਜ ਕੇ ਆਗਿਆ ਮਾਨਣੇ ਕੀ ਭੀ ਜੁਗਤਿ ਹੈ, ਸੋ ਤਿਸ ਕਉ ਸ੍ਰਵਣ ਕਰ ਸੋ ਇਹ ਜੁਗਤਿ ਭੀ ਚਾਰ ਪ੍ਰਕਰਣ ਲੈ ਕੇ ਪ੍ਰਾਪਤਿ ਹੋਤੀ ਹੈ:

ਪ੍ਰਿਥਮ ਪ੍ਰਕਰਣ ਇਹ ਹੈ ਜੁ ਆਪ ਕਉ ਭਗਵੰਤ ਕੇ ਭਜਨ ਅਰੁ ਸਤਿ ਕਰਮਹੁੰ ਵਿਖੇ ਇਸਥਿਤ ਕਰੇ। ਬਹੁੜਿ ਦੂਸਰਾ ਪ੍ਰਕਰਣ ਇਹ ਹੈ ਜੋ ਸਰੀਰ ਕੀ ਸਰਬ ਕ੍ਰਿਆ ਵਿਚਾਰ ਕੀ ਮਰਜਾਦਾ ਅਨੁਸਾਰ ਕਰੈ। ਅਰੁ ਤੀਸਰਾ ਪ੍ਰਕਰਣ ਇਹ ਹੈ ਜੁ ਅਪਣੇ ਚਿਤ ਕਉ ਮਲੀਨ ਸੁਭਾਵਹੁੰ ਤੇ ਸ਼ੁਧ ਕਰੇ ਅਰੁ ਚਉਥਾ ਪ੍ਰਕਰਣ ਇਹ ਹੈ ਜੁ ਅਪਣੇ ਰਿਦੈ ਕਉ ਭਲੇ ਸੁਭਾਵਹੁੰ ਸਾਥਿ ਸੁੰਦਰ ਬਣਾਵੈ।

## 9

ਏਕਾਂਤ ਰਹਿਣਾ ਅਥਵਾ ਸੰਗਤ ਵਿਖੇ ਰਹਿਣਾ ਤਿਸ ਦਾ ਭੇਦ, ਗੁਣ ਕਿਆ ਹੈ ? ਸਾਧ ਸੰਗਤਿ ਦੀ ਛਾਇਆ ਵਿਖੇ ਸਤਿ ਮਾਰਗ ਦੀ ਮੁਸਾਫਰੀ ਸਉਖੀ ਕਟੀਂਦੀ ਹੈ।

## 10

ਅੰਤਰਜਾਮਤਾ ਸਾਈਂ ਲੋਕਾਂ ਵਿਚ ਹੁੰਦੀ ਹੈ ਕਿ ਨਹੀਂ ? ਹੁੰਦੀ ਹੈ, ਇਹ ਵੀ ਸਫ਼ਾਈ ਦਾ ਗੁਣ ਹੈ, ਪਰ ਸਾਈਂ ਲੋਕ ਇਸ ਅੰਤਰਜਾਮਤਾ ਦਿਖਾਉਣ ਵਲ ਰੁਕ ਨਹੀਂ ਕਰਦੇ।

## 11

ਧਰਤੀ ਸਾਈਂ ਦੀ ਮੋਕਲੀ ਪਈ ਹੈ, ਇਸ ਦਾ ਅਰਥ ਕੀ ਹੈ ? ਚੇਤੰਨ ਸੱਤਾ ਸਰਬ ਵਿਆਪਕ ਹੈ, ਅਰਥ ਇਹ ਜੋ ਸਰਬ ਜੀਆਂ ਦੀ ਪ੍ਰਸੰਨਤਾ ਵਿਚ ਸਰਬ ਕਾਰਜ ਸਿਧ ਹੋਂਦੇ ਹੈਨਿ।

## 12

ਮੂਲ ਖਰਚ ਤਾਂ ਸ੍ਰੀ ਵਾਹਿਗੁਰੂ ਜੀ ਕਾ ਨਾਮ ਹੈ, ਅਰ ਦੂਸਰੀ ਖਰਚੀ ਭੁਖ, ਨੰਗ, ਅਪਮਾਨ। ਇਨ ਕਉ ਭੂਖਨ ਕੀ ਨਿਆਈਂ ਧਾਰਹੁਗੇ ਤਬ ਸਦਾ ਸੁਖੀ ਰਹਹੁੰਗੇ।

## 13

ਪ੍ਰਿਥਮੇ ਤਉ ਮਾਇਆ ਕੇ ਪਦਾਰਥ ਜਗਿਆਸੀ ਕਉ ਰਾਖਣੇ ਨਿੰਦ ਹੈਂ ਪਰ ਭੀ ਜਉ ਰਾਖੀਏ ਤਉ ਸਹਿਜ ਬ੍ਰਿਤ ਲੀਏ ਰਾਖੀਏ, ਮਮਤਾ ਲਾਇ ਕੈ ਨ ਰਾਖੀਅਹਿ। ਕਾਹੇ ਤੇ ਜੁ ਮਾਇਆ ਕੇ ਪਦਾਰਥੋਂ ਕਾ ਸੁਭਾਉ ਚਲ ਖਿਚਲ ਹੋਇ ਜਾਨੇ ਕਾ ਹੈ। ਤਾਂਤੇ ਜੋ ਪਦਾਰਥ ਮਾਇਆ ਕਾ ਰਾਖੀਐ ਸੋ ਮਮਤਾ ਬਿਨਾ ਹੋਇ ਕਰ ਰਾਖੀਐ, ਸੁਖ ਇਸੀ ਬਾਤ ਕਰ ਹੋਤਾ ਹੈ।

## 14

ਜੋ ਬਚਨਾਂ ਨੂੰ ਧਾਰੈਗਾ ਸੋ ਲੋਕ ਪਰਲੋਕ ਸੁਹੇਲਾ ਹੋਵੈਗਾ। ਪ੍ਰਥਮੇਂ ਕਿਰਤ ਧਰਮ ਕੀ ਕਰਨੀ ਲੁੜੀਂਦ ਮੂਜਬ। ਫੇਰ ਜਿਸ ਟਿਕਾਣੇ ਤੇ ਕੋਈ ਰਹੈ ਤਾਂ ਉਸ ਟਿਕਾਣੇ ਵਾਲੇ ਕਾ ਭਾਉ ਕਰੇ।੨। ਜਿਹੜਾ ਕੋਈ ਕੰਮ ਟਿਕਾਣੇ ਕਾ ਹੋਵੈ ਸੋ ਵਿਣ ਆਖੇ ਕਰੀਏ। ਵਿਣ ਆਖੇ ਟਹਿਲ ਕਰਨਾ ਚਿਹਨ ਪ੍ਰੀਤਿ ਕਾ ਹੈ।੩। ਟਿਕਾਣੈ ਵਾਲੇ ਨੂੰ ਚਾਹੀਏ, ਸਭਨਾਂ ਸਾਧਾਂ ਨੂੰ ਅਪਣਾ ਜਾਣੇ।੪। ਗੁਰੂ ਕੀ ਬਾਣੀ ਨਾਲਿ ਦ੍ਰਿੜ ਪ੍ਰੀਤਿ ਲਗਾਵੈ।੫। ਫੇਰ ਕਥਾ ਦੇ ਵੇਲੇ ਸਰਬ ਸਾਧ ਇਕੱਤਰ ਹੋਵਨਿ।੬। ਸੁਣਨੇ ਵਾਲਾ ਸੁਰਤਿ ਬਚਨਾਂ ਵਲਿ ਰਖੈ, ਜਿਉਂ ਜਿਉਂ ਬਚਨ ਸਮਝੀਦਾ ਹੈ, ਤਿਉਂ ਤਿਉਂ ਅਧਿਕ ਰਸ ਆਂਵਦਾ ਹੈ।੭।

# ਸੁਖਨ ਫ਼ਕੀਰਾਂ ਕੇ

## (ੳ)

### 1

ਏਕ ਫ਼ਕੀਰ ਏਕ ਰੋਜ਼ ਆਖਦਾ ਆਹਾ ਜੁ ਇਕ ਖਜ਼ਾਨੇ ਦੱਬੇ ਹੋਏ ਦੇ ਉਤੇ ਸੱਤ ਸਤਰਾਂ ਨਸੀਹਤਾਂ ਦੀਆਂ ਲਿਖੀਆਂ ਹੋਈਆਂ ਡਿੱਠੀਆਂ ਮੈਂ। ਪਹਿਲੀ ਇਹ ਜੋ ਅਵਸੋਸ ਆਂਵਦਾ ਹੈ ਮੈਨੂੰ ਉਸ ਆਦਮੀ ਤੇ ਜੋ ਜਾਣਦਾ ਹੈ ਜੁ ਮਰਣਾ ਸਚੁ ਹੈ ਅਰ ਉਹ ਹਸਣੇਂ ਖੇਡਣੇ ਵਿਚ ਲਾਗਿ ਰਹਿਆ ਹੈ। ਦੂਜਾ ਅਵਸੋਸ ਆਂਵਦਾ ਹੈ ਮੈਨੂੰ ਉਸ ਆਦਮੀ ਤੇ ਜੋ ਜਾਣਦਾ ਹੈ ਜੁ ਦੁਨੀਆ ਨਾਸਵੰਤੁ ਹੈ ਅਰੁ ਇਸਥਿਰ ਨਹੀਂ ਅਰੁ ਉਪਰਿ ਉਸ ਦੇ ਭਰੋਸਾ ਕਰਦਾ ਹੈ। ਤੀਜਾ ਅਵਸੋਸ ਆਂਵਦਾ ਹੈ ਮੈਨੂੰ ਉਸ ਆਦਮੀ ਤੇ ਜੋ ਜਾਣਦਾ ਹੈ ਜੁ ਕੰਮ ਸਭੇ ਲਿਖੇ ਧੁਰ ਦਰਗਾਹਿ ਦੇ ਹੁੰਦੇ ਹੈਨ ਅਰ ਉਹ ਅਵਸੋਸ ਕਰਦਾ ਹੈ ਉਸ ਵਕਤ ਕਾ ਜਿਹੜਾ ਗੁਜ਼ਰ ਜਾਵੇ। ਚਉਥਾ ਅਵਸੋਸ ਆਵੰਦਾ ਹੈ ਮੈਨੂੰ ਉਸ ਆਦਮੀ ਤੇ ਜੋ ਜਾਣਦਾ ਹੈ ਜੁ ਦਿਨ ਓੜਕ ਦੇ ਥੋੜੇ ਹੈਨ ਅਰ ਉਹ ਇਕੱਠੇ ਕਰਨੇ ਮਾਲ ਦੇ ਉਤੇ ਉਦਮ ਕਰਦਾ ਹੈ।

ਪੰਜਵਾਂ ਅਵਸੋਸ ਆਂਵਦਾ ਹੈ ਮੈਨੂੰ ਉਸ ਆਦਮੀ ਤੇ ਜੋ ਜਾਣਦਾ ਹੈ ਜੁ ਅਗਨਿ ਨਰਕ ਦੀ ਤੇਜ਼ ਡਾਢੀ ਹੈ ਪਰ ਪਾਪ ਕਰਨੇ ਦੇ ਵਿਚਿ ਦਿਲਾਵਰੀ ਕਰਦਾ ਹੈ। ਛਿਵਾਂ ਅਵਸੋਸ ਆਂਵਦਾ ਹੈ ਮੈਨੂੰ ਉਸ ਆਦਮੀ ਤੇ ਜੁ ਜਾਣਦਾ ਹੈ ਸਾਈਂ ਦਾ ਸੁਖ ਸੱਚ ਹੈ ਅਰੁ ਉਹ ਕੰਮਾਂ ਧਰਮ ਦਿਆਂ ਵਿਚ ਢਿੱਲਾ ਹੋਇ ਰਹਿੰਦਾ ਹੈ। ਸੱਤਵਾਂ ਅਵਸੋਸ ਆਂਵਦਾ ਹੈ ਮੈਨੂੰ ਉਸ ਆਦਮੀ ਤੇ ਜੋ ਜਾਣਦਾ ਹੈ ਸਾਈਂ ਇਕ ਹੈ ਅਰ ਦੂਸਰਾ ਸ਼ਰੀਕ ਹੋਰ ਉਸ ਦਾ ਕੋਈ ਨਹੀਂ ਪਰ ਉਹ ਪ੍ਰੀਤਿ ਹੋਰਨਾਂ ਦੇ ਨਾਲਿ ਕਰਦਾ ਹੈ।

ਸੋ ਸਾਈਂ ਰੱਖਿਆ ਕਰੇ ਮੇਰੀ, ਇਨ੍ਹਾਂ ਸੱਤਾਂ ਆਦਮੀਆਂ ਦੇ ਕੋਲਹੁੰ, ਨ ਕਰ ਢਿੱਲ ਕੰਮ ਧਰਮ ਦੇ ਵਿਚ ਹੇ ਪਿਆਰੇ, ਜੁ ਕੱਲ ਨੂੰ ਕਰੇਂਗਾ ਅਵਸੋਸ ਅਵਸੋਸ ਸੋ ਹੁਣਿ ਹੀ ਮਨ ਅਪਣੇ ਦੇ ਕੰਨ ਛਿੱਕ ਰੱਖਿ, ਜੁ ਕੱਲ ਨੂੰ ਆਵੇ ਦਿਲ ਤੇਰੇ ਤੇ ਖ਼ੁਸ਼ਹਾਲੀ।

### 2

ਏਕ ਰੋਜ਼ ਇਕ ਫਕੀਰ ਆਖਦਾ ਸੀ, ਜੁ ਚਾਰ ਹਜ਼ਾਰ ਕਿਤਾਬ ਪੜ੍ਹੀ ਮੈਂ,

ਸੋ ਉਨ੍ਹਾਂ ਦੇ ਵਿਚੋਂ ਚਾਰਿ ਗੱਲਾਂ ਲਈਆਂ ਮੈਂ। ਉਨ੍ਹਾਂ ਚਉਹਾਂ ਗੱਲਾਂ ਨੂੰ ਦਿਨ ਵਿਚ ਚਾਰ ਹਜ਼ਾਰ ਵਾਰੀ ਪੜ੍ਹਦਾ ਹਾਂ ਮੈਂ। ਪਹਿਲੀ ਇਹ ਹੇ ਮਨ ਮੇਰੇ! ਜੁ ਬੰਦਗੀ ਸਾਈਂ ਦੀ ਕਰਦਾ ਹੈਂ ਤਾਂ ਕਰੁ ਨਹੀਂ ਤਾਂ ਰਿਜ਼ਕ ਉਸ ਦਾ ਨ ਖਾਹੁ। ਅਰ ਦੂਜਾ ਇਹ ਹੇ ਮਨ ਮੇਰੇ! ਜੁ ਸਾਈਂ ਦੇ ਦਿਤੇ ਤੇ ਰਾਜ਼ੀ ਨ ਹੋਵਹਿੰ ਤਬ ਤੂੰ ਸਾਈਂ ਹੋਰ ਢੂੰਡ ਜੁ ਤੈਨੂੰ ਰਿਜ਼ਕ ਬਹੁਤਾ ਦੇਵੈ। ਤੀਜਾ ਹੇ ਮਨ ਮੇਰੇ! ਜੋ ਕਾਈ ਗੱਲ ਸਾਈਂ ਮਨਹਿ ਕੀਤੀ ਹੈ, ਤਿਸ ਕੋਲਹੁੰ ਤੂ ਹਟ ਨਹੀਂ ਤਾਂ ਮੁਲਖ ਉਸ ਦੇ ਵਿਚਹੁੰ ਦੂਰ ਹੋਇ। ਚਉਥਾ ਹੇ ਮਨ ਮੇਰੇ! ਜੁ ਤਉ ਪਾਪ ਕਰਨਾ ਹੈ, ਪਹਿਲਾ ਐਸੀ ਜਗ੍ਹਾ ਪੈਦੇ ਕਰ, ਜਿਥੇ ਸਾਈਂ ਤੈਨੂੰ ਨ ਦੇਖਹਿ।

## 3

ਜੋ ਇਕ ਦਿਨ ਮਿਹਤਰ ਈਸੇ[1] ਆਜੜੀ ਨੂੰ ਡਿੱਠਾ ਥਾ ਅਰ ਕਿਹਾ ਜੁ ਆਜੜੀ! ਇਲਮ ਕਿਉਂ ਨਹੀਂ ਸਿਖਦਾ ਤੈਨੂੰ ਸਾਈਂ ਦਾ ਪੁਛਣਾ ਹੋਵਹਿਗਾ। ਤਬ ਆਜੜੀ ਨੇ ਆਖਿਆ, ਜੁ ਹੇ ਮਿਹਤਰ ਈਸਾ! ਇਲਮ ਵਿਚਹੁੰ ਪੰਜ ਗੱਲਾਂ ਜਾਣਦਾ ਹਾਂ ਮੈਂ ਜੇ ਤੂੰ ਭੀ ਪੜ੍ਹੇਂ ਤਾਂ ਇਲਮ ਤੇਰਾ ਭੀ ਵਧ ਜਾਵੈ। ਤਬ ਮਿਹਤਰਿ ਈਸੇ ਨੇ ਭੀ ਕਹਿਆ, ਜੁ ਉਹ ਕਉਣ ਗੱਲਾਂ ਹੈਨ ਤਾਂ ਆਜੜੀ ਕਹਿਆ, 'ਜੁ ਪਹਿਲਾ ਇਹੁ ਹੈ ਜਾਂ ਬੰਦਗੀ ਕਰ ਸਕਾਂ ਮੈਂ ਕੀਤੀ ਤਾਂ ਗੁਨਾਹ ਕਿਸ ਵਾਸਤੇ ਕਰਾਂ ਮੈਂ। ਦੂਜਾ ਇਹ ਜੁ ਸਚੁ ਸਕਾਂ ਮੈਂ ਬੋਲ ਤਾਂ ਤਬ ਝੂਠ ਕਿਸ ਵਾਸਤੇ ਬੋਲਾਂ ਮੈਂ। ਤੀਜਾ ਇਹ ਹੈ, ਜਾਂ ਹਲਾਲ ਪਾਵਾਂ ਮੈਂ ਤਾਂ ਹਰਾਮ ਕਿਸ ਵਾਸਤੇ ਖਾਵਾਂ। ਚਉਥਾ ਇਹ ਜਾਂ ਉਪਰ ਐਬ ਅਪਣੇ ਦੇ ਸੋਝੀ ਰੱਖਾਂ ਮੈਂ ਤਾਂ ਕਿਸ ਵਾਸਤੇ ਐਬ ਹੋਰਨਾਂ ਦੇ ਢੂੰਡਾਂ ਮੈਂ। ਅਰ ਪੰਜਵਾਂ ਇਹ ਜਾਂ ਯਾਦਗੀਰੀ ਸਾਈਂ ਦੀ ਵਿਚਿ ਹੋਵਾਂ ਮੈਂ, ਤਬ ਕਿਸ ਵਾਸਤੇ ਦੁਨੀਆ ਨਾਲਿ ਪ੍ਰੀਤਿ ਲਾਵਾਂ ਮੈਂ, ਤਬ ਮਿਹਤਰਿ ਈਸੇ ਨੇ ਕਹਿਆ, ਜੁ ਇਹ ਪੰਜ ਗੱਲਾਂ ਜੁ ਤੂੰ ਜਾਣਦਾ ਹੈਂ ਸੋ ਤੈਨੂੰ ਅਰ ਸਭ ਦੁਨੀਆ ਨੂੰ ਬਹੁਤ ਹੈਨ।

## 4

ਸੁਖ਼ਨ ਹੈ ਇਕ ਫਕੀਰ ਦਾ, ਜੋ ਬਾਰਾਂ ਗੱਲਾਂ ਕਿਤਾਬ ਤਉਰੇਤ ਵਿਚਹੁੰ ਲਈਆਂ ਹੈਨ, ਸੋ ਦਿਨ ਹਿਕ ਵਿਚ ਤ੍ਰਿਹੁੰ ਵਾਰੀ ਪੜ੍ਹਦਾ ਹਾਂ ਮੈਂ। ਪਹਿਲਾ ਇਹੁ ਜੁ ਸਾਈਂ ਕਹਿਆ ਹੈ ਜੁ ਹੇ ਬੱਚੇ ਆਦਮ ਦੇ! ਨਹੀਂ ਡਰਦਾ ਤੂ ਪਾਤਸ਼ਾਹੀ ਮੇਰੀ ਤੇ ਜੋ ਮੈਂ ਸਦਾ ਸਦਾ ਹਾਂ। ਦੂਜਾ ਇਹ ਡਰ ਤੂ ਰਿਜ਼ਕ ਕਾ ਮਤ ਕਰੁ ਅਰ ਨਾ ਕਰੁ, ਕਾਹੇ ਤੇ ਜੁ ਘਰ ਮੇਰਾ ਭਰਿਆ ਹੋਇਆ ਹੈ ਅਰ ਜਾਣ ਤੂ ਖਜ਼ਾਨਾ ਮੇਰਾ ਖਾਲੀ ਨਹੀਂ। ਤੀਜਾ ਇਹੁ ਜੁ ਜਿਸ ਜਗ੍ਹਾ ਹਟਹਿ ਜਾਵੈਂ, ਜਿਸ ਕੰਮ ਕੋਲੂੰ ਆਜਤਿ ਹੋਵੈ ਤਾਂ ਮੈਨੂੰ

1. ਈਸਾਈਆਂ ਦਾ ਪੈਗ਼ੰਬਰ ਹਜ਼ਰਤ ਈਸਾ।

ਚਿਤਿ ਕਰੈਂ ਤਬ ਮੈਂ ਕੰਮ ਤੇਰਾ ਭਲੀ ਤਰ੍ਹਾਂ ਕਰ ਦੇਵਉਂ। ਚਉਥਾ ਇਹੁ ਜੁ ਮੈਂ ਤੈਨੂੰ ਦੋਸਤ ਰਾਖਦਾ ਹਾਂ ਤੂੰ ਭੀ ਮੇਰਾ ਹੋ ਅਰ ਮੈਨੂੰ ਦੋਸਤ ਰੱਖ। ਪੰਜਵਾਂ ਇਹ ਜੁ ਡਰ ਮੇਰੇ ਥੀਂ ਨਿਰਭਯ (ਬੇਡਰ) ਨ ਹੋ ਜੁ (ਅਜੇ) ਪੁਰਸਲਾਤ ਨਹੀਂ ਲੰਘਿਆ। ਛੇਵਾਂ ਇਹੁ ਹੈ ਜੋ ਹੇ ਬੇਟੇ ਆਦਮੀ ਦੇ! ਮੈਂ ਪੈਦਾ ਕਰਨੇਹਾਰਾ ਹੋਂ, ਮਿਟੀ ਅਰ ਬੂੰਦ ਪਾਣੀ ਤੇ ਤੈਨੂੰ ਬਣਾਇਆ ਹੈ ਸੋ ਮੈਨੂੰ ਕਛੁ ਜਤਨ ਨਹੀਂ ਹੋਇਆ, ਸੋ ਤੂੰ ਪੈਦਾ ਕਰਨੇ ਰੋਟੀ ਦੇ ਫਿਕਰ ਕਿਉਂ ਕਰਦਾ ਹੈਂ। ਸੱਤਵਾਂ ਇਹੁ ਹੈ, ਜੁ ਸਭ ਵਸਤੂ ਬਣਾਈ ਹੈਨ ਮੈਂ ਵਾਸਤੇ ਤੇਰੇ ਅਤੇ ਤੈਨੂੰ ਬਣਾਇਆ ਮੈਂ ਵਾਸਤੇ ਬੰਦਗੀ ਅਪਣੀ ਦੇ, ਤੂ ਗੁਲਾਮੁ ਉਨ੍ਹਾਂ ਵਸਤੂ ਦਾ ਹੋਇਆ ਹੈਂ, ਜਿਹੜੀਆਂ ਵਸਤੂ ਵਾਸਤੇ ਤੇਰੇ ਬਣੀਆਂ ਹੈਨ। ਸੋ ਤੈਂ ਅਪਣਾ ਆਪ ਦੂਰਿ ਕੀਤਾ ਹੈ ਮੇਰੇ ਥੋਂ। ਅੱਠਵਾਂ ਇਹੁ ਜੋ ਸਭੇ ਚੀਜ਼ਾਂ ਅਰੁ ਸਭੇ ਆਦਮੀ ਤੈਨੂੰ ਢੂੰਡਦੇ ਹੈਨ ਵਾਸਤੇ ਮਨ ਅਪਣੇ ਦੇ ਘਰ ਮੈਂ ਜੁ ਤੈਨੂੰ ਚਾਹਤਾ ਹਾਂ ਵਾਸਤੇ ਭਲੇ ਤੇਰੇ ਦੇ ਅਰ ਤੂੰ ਮੈਥੋਂ ਨੱਸਦਾ ਹੈਂ। ਨਾਵਾਂ ਇਹ ਜੋ ਕ੍ਰੋਧ ਉਪਰ ਮੇਰੇ ਕਰਦਾ ਹੈਂ ਵਾਸਤੇ ਮਨ ਅਪਣੇ ਦੇ ਪਰ ਊਪਰ ਮਨ ਆਪਣੇ ਦੇ ਕ੍ਰੋਧ ਨਹੀਂ ਕਰਦਾ ਵਾਸਤੇ ਮੇਰੇ ਦੇ। ਦਸਵਾਂ ਇਹ ਜੁ ਕਰਮ ਤੇਰਾ ਬੰਦਗੀ ਕਰਨਾ ਹੈ ਅਰ ਮੇਰਾ ਕਰਮ ਰਿਜ਼ਕ ਦੇਵਣਾ ਹੈ, ਸੋ ਜੇ ਤੂੰ ਬੰਦਗੀ ਕੋਲਹੁੰ ਨੱਸਦਾ ਹੈਂ ਤਾਂ ਮੈਂ ਰਿਜ਼ਕ ਦੇਣੇ ਕੋਲਹੁੰ ਨਹੀਂ ਨੱਸਦਾ, ਦੇਂਦਾ ਰਹਿੰਦਾ ਹਾਂ। ਯਾਰ੍ਹਵਾਂ ਇਹ ਹੈ ਜੁ ਤੂੰ ਮੰਗਦਾ ਹੈਂ ਹੱਕ ਹਲਾਲ ਦਾ ਮੈਂ ਕੋਲਹੁੰ ਅਤੇ ਮੈਂ ਨਹੀਂ ਮੰਗਦਾ ਭਜਨ ਕੱਲ ਦਾ ਤਉ ਕੋਲਹੁੰ, ਮੇਰੇ ਵਾਇਦੇ ਤੇਰੇ ਨਾਲ ਸੱਚੇ ਹੈਨ, ਤੂੰ ਭੀ ਸ਼ਰਮ ਕਰ। ਬਾਰ੍ਹਵਾਂ ਇਹੁ ਹੈ ਜੇਕਰ ਤੂ ਰਾਜ਼ੀ ਨੀਹੇਂ ਹੋਂਦਾ, ਉਸ ਵਸਤੂ ਨਾਲਿ ਜਿਹੜੀ ਪ੍ਰਾਲਬਧ ਮਹਿੰ ਕੀਤੀ ਹੈ ਤਾਂ ਉਸ ਵੇਲੇ ਦਰਿ ਦਰਿ ਫਿਰਾਂਵਦਾ ਹਾਂ ਮੈਂ, ਸ਼ਰਮਿੰਦਾ ਨਹੀਂ ਹੋਂਦਾ ਤੂ ?

## 5

ਪ੍ਰੀਤਿਵਾਨ ਕੇ ਤਾਈਂ ਤਿੰਨ ਪੜਦੇ ਅਉਖੇ ਹੈਨ। ਜੇ ਕਰ ਤ੍ਰੈ ਪੜਦੇ ਦੂਰ ਕਰੈ ਅਗੋਂ ਆਪਣੇ ਦੇ, ਦਰਵਾਜ਼ੇ ਓੜਕ ਦੇ ਨੂੰ ਪਹੁੰਚੇ। ਪਹਿਲਾ ਇਹੁ ਜੁ ਮਾਇਆ ਏਹ ਪੜਦਾ ਓੜਕ ਦਾ ਹੈ, ਦੂਜਾ ਸ਼ੈਤਾਨ—ਇਹ ਪੜਦਾ ਸ਼ਰਮ ਦਾ ਹੈ। ਤੀਜਾ ਪਰਦਾ ਮਨ ਹਰਾਮਜ਼ਾਦਾ ਹੈ, ਇਹ ਪੜਦਾ ਸਾਈਂ ਦਾ ਹੈ।

## 6

ਸੁਖ਼ਨ ਹੈ ਫਕੀਰ ਦਾ, ਜੋ ਕਹਿੰਦੇ ਆਹੇ ਅਵਸੋਸ ਹੈ, ਆਦਮੀਆਂ ਤ੍ਰਿਹੁੰ ਉਤੇ ਇਕ ਮੰਗਣ ਵਾਲੇ ਦੁਨੀਆਂ ਦੇ ਜੋ ਪਿਛੇ ਉਸ ਦੇ ਵੈਂਦੇ ਹੈਨ ਅਰ ਇਹ ਨਹੀਂ ਜਾਣਦੇ ਜੋ ਪਿਛੈ ਅਸਾਡੇ ਮਉਤ ਵਿਰਦੀ ਹੈ, ਦੇਖਾਂ ਕਿਸ ਵੇਲੇ ਆਣ ਪਹੁੰਚੇਗੀ। ਦੂਜਾ ਇਹੁ ਜੁ ਭੁਲੇ ਹੋਏ ਸਾਈਂ ਤੇ ਪਏ ਪਾਪ ਕਰਦੇ ਹੈਨ ਅਤੇ ਜਾਣਦੇ ਨਹੀਂ ਜੁ ਪਾਪ ਕਾ ਬਦਲਾ ਦੁਖ ਹੋਸੀ। ਤੀਜਾ ਇਹੁ ਜੋ ਅਪਣੇ ਆਪ ਹੱਸਣ ਖੇਡਣ ਵਿਚ ਪਰਚੇ ਹੈਨਿ ਅਰੁ ਜਾਣਦੇ ਨਹੀਂ ਜੁ ਸਾਈਂ ਇਨ੍ਹਾਂ ਗੱਲਾਂ ਤੇ ਰਾਜ਼ੀ ਹੈ ਕਿ ਨਾਹੀ।

## 7

ਸੁਖ਼ਨ ਹੈ, ਜੋ ਮਾਇਆ ਤਾਈਂ ਜਿਹੜੇ ਓੜਕ ਦੇ ਸਾਈਂ ਦੇ ਅੱਗੇ ਹਾਜ਼ਰ ਕਰੀਐਗਾ, ਸੋ ਸੂਰਤਿ ਬੁੱਢੀ ਮਾਈ ਦੀ, ਮੂੰਹ ਉਸ ਕਾ ਕਾਲਾ ਅਤੇ ਅੱਖੀਆਂ ਬਿਲੀ ਦੀਆਂ, ਅਰੁ ਦੰਦ ਬਾਹਰ ਨਿਕਲੇ ਹੋਏ। ਅਰੁ ਹੋਂਠ ਉਪਰ ਦੇ ਤਲੇ ਅਰ ਤਲੇ ਦੇ ਉਪਰਿ ਚੜ੍ਹੇ ਹੋਏ। ਸੋ ਜੋ ਕੋਈ ਦੇਖਹਿਗਾ ਸੋ ਡਰੇਗਾ। ਫੇਰ ਦਰਗਾਹ ਸਾਈਂ ਦੀ ਤੇ ਅਵਾਜ਼ ਆਵੈਗੀ ਜੁ ਹੇ ਲੋਕੋ! ਪਛਾਣਦੇ ਹੋ ਇਸਦੇ ਤਾਈਂ ? ਤਬ ਸਭੇ ਕਹਿਣਗੇ ਹੇ ਸਾਈਂ, ਰੱਖ ਲੈ ਅਸਾਨੂੰ ਇਸਥੋਂ, ਅਸੀਂ ਤਾਂ ਨਹੀਂ ਪਛਾਣਦੇ। ਤਬ ਫੇਰ ਅਵਾਜ਼ ਹੋਵੈਗੀ ਜੁ ਇਹ ਮਾਇਆ ਹੈ, ਜਿਸ ਦੀ ਤੁਸੀਂ ਵਡਿਆਈ ਕਰਦੇ ਸੌਂ ਅਰ ਜਿਸ ਕਰਕੇ ਗਰੀਬਾਂ ਨੂੰ ਦੁਖ ਪਹੁੰਚਾਂਦੇ ਅਰ ਧਰਮ ਅਪਣੇ ਦੇ ਤਾਈਂ ਵੇਚਦੇ ਆਹੇ ਅਤੇ ਸੋ ਉਹ ਮਾਇਆ ਹੈ ਜਿਹੜੀ ਤੁਸਾਡੀ ਪਿਆਰੀ ਆਹੀ। ਤਬ ਫੇਰਿ ਹੁਕਮ ਹੋਵੈਗਾ, 'ਜੁ ਮਾਇਆ ਨੂੰ ਨਰਕਿ ਘੱਤੋ।' ਤਬ ਮਾਇਆ ਉਸ ਵਕਤ ਪੁਕਾਰ ਕਰੇਗੀ ਜੁ ਹੇ ਸਾਈਂ! ਕਿਥੇ ਹੈਨ ਪਿਆਰੇ ਮੇਰੇ! ਅਰ ਹੁਕਮ ਮੰਨਣੇ ਵਾਲੇ ਮੇਰੇ ? ਤਬ ਫੇਰਿ ਹੁਕਮ ਹੋਸੀ, 'ਜੁ ਇਸਦੇ ਪਿਆਰਿਆਂ ਨੂੰ ਭੀ ਨਰਕਿ ਘੱਤੋ।'

## 8

ਇਕ ਦਿਨ ਸਾਈਂ ਅਵਾਜ਼ ਕੀਤੀ ਮਿਹਤਰ ਮੂਸੇ[1] ਦੇ ਤਾਈਂ ਜੁ ਜਾਣਦਾ ਹੈਂ ਜੁ ਸਭਨਾਂ ਪ੍ਰਾਣੀਆਂ ਵਿਚਹੁੰ ਮੈਂ ਤੇਰੇ ਤਾਈਂ ਪਸਿੰਦ ਕਿਸ ਵਾਸਤੇ ਕੀਤਾ ਹੈ ਅਤੇ ਅਪਣੇ ਰੂਬਰੂ ਬਾਤਾਂ ਕਰਨੇ ਵਾਲਾ ਕੀਤਾ ਹੈ ਮੈਂ ਤੈਨੂੰ। ਤਬ ਮੂਸੇ ਆਖਿਆ, ਜੁ ਹੇ ਸਾਹਿਬ! ਮੈਂ ਨਹੀਂ ਜਾਣਦਾ ਤੂ ਸਭ ਕਿਛ ਜਾਣਦਾ ਹੈ। ਤਬ ਸਾਈਂ ਨੇ ਆਖਿਆ ਜੁ ਸਭਨਾਂ ਲੋਕਾਂ ਵਿਚ ਮੈਂ ਨਜ਼ਰ ਕੀਤੀ ਸੋ ਮੈਂ ਤੈਂ ਕੋਲਹੁੰ ਹੋਰ ਨਾ ਕੋਈ ਨਜ਼ਰ ਆਇਆ ਸਭਸੇ ਦੇ ਮਨ ਅਹੰਕਾਰ ਦਿਸ ਆਇਆ ਤਉ ਜੇਹਾ ਕੰਗਾਲ ਅਰ ਖੁਆਰ, ਅਧੀਨ ਅਰ ਤੁਟਾ ਹੋਇਆ ਜੇਹਾ ਤੂੰ ਹੈਂ ਹੇ ਮੂਸੇ! ਜਿਸ ਵਖਤ ਬੰਦਗੀ ਪੜ੍ਹਦਾ ਸਿਰ ਜ਼ਿਮੀਨ ਤੇ ਹੈਂ ਤੂ ਤਦ ਨਾਲ ਲਾਂਦਾ, ਸਿਰ ਤੇਰਾ ਉਪਰ ਛਾਤੀ ਮੇਰੀ ਤੇ ਟਿਕਦਾ ਹੈ :

ਤੂ ਭੀ ਤੁੱਟਿਆ ਹਿਰਦਿਆਂ ਸਾਥਿ ਪ੍ਰੀਤਿ ਕਰ।

## 9

ਬਚਨ ਹੈ ਇਕ ਫਕੀਰ ਦਾ। ਜੋ ਸ਼ੈਤਾਨ ਕਹਿੰਦਾ ਹੈ ਜੁ ਮੈਨੂੰ ਪੰਜਾਂ ਆਦਮੀਆਂ ਵਿਚ ਦਖਲ ਨਹੀਂ, ਹੋਰ ਸਾਰਾ ਜਗਤ ਮੇਰੇ ਵਸ ਹੈ। ਪਹਿਲਾ ਇਹ ਜੁ ਬੰਦਗੀ ਸਾਈਂ ਦੀ ਕੂ ਲਗਾ ਹੋਵੈ ਅਰ ਨਿਹਚਾ ਕਰਕੈ ਸਭ ਕੰਮਾਂ ਵਿਚ ਆਸਾ ਸਾਈਂ ਦੀ ਕਰੈ।

---

1. ਯਹੂਦੀਆਂ ਦਾ ਪੈਗੰਬਰ ਹਜ਼ਰਤ ਮੂਸਾ।

ਅਰੁ ਦੂਜਾ ਇਹੁ ਹੈ ਜੁ ਭਜਨ ਰਾਤ ਦਿਨ ਸਦਾ ਕਰੈ। ਅਰੁ ਤੀਜਾ ਇਹ ਜੋਹਾ ਅਪਣੇ ਸੁਖ ਨੂੰ ਚਾਹੇ ਤੇਹਾ ਸਭਨਾਂ ਨੂੰ ਲੋੜੇ। ਚਉਥਾ ਇਹ ਜੋ ਸਾਈਂ ਚਾਹਿਆ ਹੋਵੈ ਸੋ ਤਿਸ ਉਪਰਿ ਰਾਜ਼ੀ ਰਹੇ। ਪੰਜਵਾਂ ਇਹੁ ਹੈ ਜੁ ਪ੍ਰਾਲਬਧ ਅਪਣੀ ਤੇ ਵਧੀਕ ਨ ਚਾਹੈ।

## 10

ਬਚਨ ਹੈ ਵਡਕੇ ਦਾ ਯਾਰਾਂ ਨਾਲ, ਜੋ ਪਿਛੇ ਮੇਰੇ ਦੁਨੀਆਂ ਤੁਸਾਡੇ ਨਿਕਟਿ ਆਵੈਗੀ ਅਰੁ ਖਾਵੈਗੀ ਵਿਸਾਹ ਤੁਸਾਡੇ ਨੂੰ, ਜੁ ਜੈਸੇ ਅਗਨਿ ਖਾਂਦੀ ਹੈ ਲੱਕੜੀਆਂ ਨੂੰ। ਪਸ ਭਾਗਣਾ ਕਰੋ ਇਸ ਮਾਇਆ ਤੇ ਜੁ ਜਾਦੂਗਰ ਹੈ, ਹਾਰੂਤ ਮਾਰੂਤ ਕੀ ਨਿਆਈਂ, ਮਿਠਿਆਈ ਦੁਨੀਆਂ ਦੀ ਕਉੜਤਣ ਓੜਕ ਦੀ, ਕਉੜਤਣ ਦੁਨੀਆ ਦੀ ਮਠਿਆਈ ਆਖ਼ਰ ਦੀ।

## 11

ਬਚਨ ਹੈ ਇਕ ਸਾਈਂ ਲੋਕ ਦਾ ਜੋ ਕੋਈ ਛਿਆਂ ਜਾਹਗਾ ਵਿਚ ਦੁਨੀਆਂ ਦੀਆਂ ਗੱਲਾਂ ਨਾਲ ਪਰਚੇ ਤਾਂ ਤੀਹਾਂ ਬਰਸਾਂ ਦੀ ਬੰਦਗੀ ਉਸ ਦੀ ਜਾਂਦੀ ਹੈ। ਇਕ ਧਰਮਸਾਲਾ, ਦੂਜੀ ਮਜਲਸ ਪੜ੍ਹਿਆਂ ਹੋਇਆਂ ਦੀ, ਤੀਜੇ ਪਿਛੇ ਮੁਰਦੇ ਦੇ, ਚਉਥਾ ਵਿਚ ਮਸਾਣਾਂ, ਪੰਜਵਾਂ ਪਿਛਲੀ ਰਾਤਿ, ਛੇਵਾਂ ਵੇਲੇ ਭਜਨ ਦੇ। ਬਚਨ ਹੈ ਜੋ ਗੁਨਾਹ ਗਾਰ ਸਾਈਂ ਦਾ ਛਿਆਂ ਗੱਲਾਂ ਨਾਲਿ ਹੋਂਦਾ ਹੈ; ਪਹਿਲਾ ਪਿਆਰ ਦੁਨੀਆਂ ਦਾ, ਦੂਜੀ ਸਿਰਦਾਰੀ, ਤੀਜਾ ਖੁਸ਼ਿ ਖਾਣਾ, ਚਉਥੀ ਸੰਗਤਿ ਇਸਤ੍ਰੀਆਂ ਦੀ, ਪੰਜਵਾਂ ਸਵਣ ਬਹੁਤਾ, ਛੇਵਾਂ ਹਰਖਵਾਨ ਹੋਵਣਾ।

## 12

ਬਚਨ ਹੈ ਜੋ ਤਿੰਨਾਂ ਗੱਲਾਂ ਕਰਕੈ ਆਦਮੀ ਅਗਿਆਨੀ ਹੋਂਦਾ ਹੈ, ਪਹਿਲਾ ਪਿਆਰ ਅਉਰਤ ਦਾ ਕਿਉਂ ਜੁ ਤਲਵਾਰ ਸ਼ੈਤਾਨ ਦੀ ਹੈ। ਦੂਜੀ ਕੈਫ ਪੀਣੀ ਕਿਉਂਜੋ ਲੌਂਡੀ ਸ਼ੈਤਾਨ ਦੀ ਹੈ। ਤੀਜੇ ਮੁਹੱਬਤ ਟਕਿਆਂ ਦੀ ਕਿਉਂ ਜੋ ਯਾਰ ਸ਼ੈਤਾਨ ਦੀ ਹੈ ਪਰ ਕਿਸੀ ਨੋ ਜੋ ਨਫਾ ਆਪਣਾ ਜੀਵਣੇ ਕਾ ਨ ਲੁੜੀਂਦਾ ਹੋਵੈ, ਸੋ ਕੈਫ ਪੀਐ ਅਰ ਸਰਗ ਉਸਦੇ ਉਤੇ ਹਰਾਮੁ ਹੋਂਦਾ ਹੈ, ਅਰੁ ਜੋ ਕੋਈ ਦੁਨੀਆਂ ਨੂੰ ਦੋਸਤੁ ਰਖਦਾ ਹੈ, ਸੋ ਬੰਦਾ ਦੁਨੀ ਦਾ ਹੈ, ਸਾਈਂ ਦਾ ਨਹੀਂ।

## 13

ਬਚਨ ਹੈ ਸਾਈਂ ਨੇ ਮੂਸੇ ਨਾਲ ਆਵਾਜ਼ ਕੀਤੀ। ਜਿਸ ਵਖਤੁ ਕੰਗਾਲ ਤੇਰੇ

ਪਾਸਿ ਆਵੈ, ਕਹੁ ਖੁਸ਼ੀਆਂ, ਨਾਲ, ਨੀਸਾਨੀ ਨੇਕਾ ਦੀ। ਅਰ ਜਿਸ ਵਖਤ ਦਉਲਤਵੰਦ ਤੇਰੇ ਪਾਸਿ ਆਵੈ, ਜਾਣੁ ਕੋਈ ਵੱਡਾ ਗੁਨਾਹ ਕੀਤਾ ਹੈ। ਧਿਰਕਾਰ ਹੈ ਉਸ ਆਦਮੀ ਤੇ ਜੋ ਕੰਗਾਲ ਨੂੰ ਕੰਗਾਲੀ ਕਰਕੇ ਨੀਚ ਜਾਣੇ ਅਤੇ ਅਮੀਰ ਨੂੰ ਦੌਲਤ ਕਰਕੇ ਵਿਸ਼ੇਖ ਜਾਣੇ, ਇਹ ਨਿਸ਼ਾਨੀ ਕਾਫਰਾਂ ਦੀ ਹੈ।

## 14

ਬਚਨ ਹੈ ਹਜ਼ਰਤ ਦਾ ਜੋ ਵਿਚਿ ਜੁੱਸੇ ਆਦਮੀ ਦੇ ਤਿੰਨਿ ਪਾਤਸ਼ਾਹ ਹੈਨਿ ਅਰ ਤਿੰਨੇ ਵਜ਼ੀਰ ਹੈਨ। ਅਰੁ ਤਿੰਨੇ ਵਜ਼ੀਰ ਅਪਣਿਆਂ ਤਿੰਨਾਂ ਪਾਤਸ਼ਾਹਾਂ ਨੂੰ ਨਸੀਹਤਾਂ ਕਰਦੇ ਹੈਨਿ ਅਰ ਉਪਰਿ ਉਨ੍ਹਾਂ ਬਚਨਾਂ ਦੇ ਪਾਤਿਸ਼ਾਹ ਅਮਲ ਕਰਦੇ ਹੈਨ। ਪਹਿਲਾ ਪਾਤਿਸ਼ਾਹ ਰੂਹ ਹੈ ਅਰ ਵਜ਼ੀਰ ਉਸਦਾ ਅਕਲ ਹੈ, ਸਾਥਿ ਪਾਤਿਸ਼ਾਹ ਆਪਣੇ ਦੇ ਆਖਦਾ ਹੈ ਜੁ ਹੇ ਪਾਤਿਸ਼ਾਹ! ਅਮਲ ਭਲੇ ਕਰ ਅਰ ਬੁਰਿਆਈਆਂ ਛਡਿ ਦੇਹ ਕਿਉਂ ਜੋ ਸਾਈਂ ਭਲਿਆਈਆਂ ਉਤੇ ਰਾਜ਼ੀ ਹੈ, ਬੁਰਿਆਈਆਂ ਤੇ ਰਾਜ਼ੀ ਨਹੀਂ। ਦੂਜਾ ਪਾਤਸ਼ਾਹ ਦਿਲ ਹੈ ਅਰ ਵਜ਼ੀਰ ਇਸਦਾ ਜ਼ਬਾਨ ਹੈ, ਇਹ ਵਜ਼ੀਰ ਹੁਕਮ ਪਾਤਸ਼ਾਹ ਦੇ ਚਲਦੇ ਹੈਂ ਜੋ ਕੁਛ ਵਿਚ ਦਿਲ ਦੇ ਆਂਵਦਾ ਹੈ, ਨਾਲਿ ਜ਼ਬਾਨ ਦੇ ਆਖਦਾ ਹੈ। ਤੀਜਾ ਪਾਤਸ਼ਾਹੁ ਮਨ ਹੈ ਅਰ ਵਜ਼ੀਰ ਇਸ ਦਾ ਸ਼ੈਤਾਨ, ਨਾਲਿ ਪਾਤਸ਼ਾਹ ਆਪਣੇ ਦੇ ਆਖਦਾ ਹੈ, ਜੁ ਹੇ ਪਾਤਸ਼ਾਹ! ਸੁਵਰਗ ਅਰ ਨਰਕ ਕਿੰਨ੍ਹਾਂ ਡਿਠਾ ਹੈ, ਚਾਹੀਐ ਜੋ ਅੱਜ ਕਰਿ ਲੈ, ਭਲਕੇ ਕਿਨ ਡਿਠਾ ਸੁਣਿਆ ਹੈ। ਅਵਸੋਸ ਭਲਕੇ ਕੀਤਾ ਨ ਚਾਹੀਐ।

## 15

ਸੁਖ਼ਨ ਹੈ, ਇਕ ਆਦਮੀ ਪਰਲੋਕ ਵਿਖੇ ਦਿਸੀਵੈਗਾ, ਇਕ ਜ਼ਬਾਨ ਅਗੈ ਅਰ ਇਕ ਜ਼ਬਾਨ ਪੀਛੈ ਹੋਵੈਗੀ, ਮੂੰਹ ਉਸਦਾ ਢਿਲਕਿਆ ਹੋਇਆ ਅਰ ਜ਼ਬਾਨ ਤੇ ਪਾਕਿ ਵਹਿੰਦੀ, ਇਹ ਦੁਖ ਸਜ਼ਾਇ ਉਸਨੂੰ ਹੋਂਦੀ ਹੈ ਜੋ ਕਪਟੀ ਹੋਵੈ ਅੰਦਰਹੁ ਹੋਰ ਤੇ ਬਾਹਰਹੁੰ ਹੋਰ, ਦੁਬਾਜਰਾ।

## 16

ਸੁਖ਼ਨ ਹੈ, ਜੋ ਵਿਚ ਸੰਸਾਰ ਦੇ ਅੱਠ ਵਸਤੂ ਭਲੀਆਂ ਹੈਨਿ, ਪਹਿਲਾ ਹਿਯਾਉ ਇਸਤ੍ਰੀਆਂ ਤੇ, ਦੂਜਾ ਤੋਬਾ ਜੁਆਨਾਂ ਤੇ, ਤੀਜੋ ਬੰਦਗੀ ਪੜ੍ਹਿਆਂ ਹੋਇਆਂ ਤੇ ਚਉਥਾ ਉਦਾਰਤਾ ਧਨ ਵਾਲੇ ਕੋਲੋਂ, ਪੰਜਵਾਂ ਪਿਆਰ ਦੋਸਤਾਂ ਥੋਂ, ਛਿਵਾਂ ਨਿਰਬਾਹੁ ਸੁੰਦ੍ਰਾਂ ਥੋਂ, ਸੱਤਵਾਂ ਇਨਸਾਫ ਬਾਦਸ਼ਾਹ ਤੇ, ਅਠਵਾਂ ਮਾਰਫਤ ਫਕੀਰਾਂ ਦੀ। ਅਰ ਇਉਂ ਭੀ ਕਹਾ ਹੈ, ਜੋ ਇਸਤ੍ਰੀ ਹਯਾਉ ਨ ਕਰੈ ਤਬ ਖਾਣਾ ਹੈ ਬਿਨਾ ਲੂਣ। ਜੁਆਨ ਜੋ

ਤੌਬਾ ਨ ਕਰੇ, ਸਿਪ ਹੈ ਪਰ ਬਿਨਾ ਮੋਤੀ। ਅਤੇ ਪੜ੍ਹਿਆ ਹੋਇਆ ਬੰਦਗੀ ਨ ਕਰੈ, ਬਿਰਛ ਹੈ ਪਰ ਮੇਵੇ ਬਿਨਾ। ਦੌਲਤਵੰਦ ਹੈ ਪਰ ਸਖੀ ਨਹੀਂ, ਜਾਣੋ ਜੁ ਨਾਲਾ ਹੈ ਪਰ ਬਿਨਾ ਪਾਣੀ। ਯਾਰ ਹੈ ਪਿਆਰ ਨਹੀਂ, ਜਾਣੋਂ ਜੋ ਬੁਤ ਹੈ ਪਰ ਬਿਨਾ ਚਿਤੰਨੁ। ਸੁੰਦਰ ਹੈ ਪਰ ਵਫਾ ਨਹੀਂ, ਜਾਣੋ ਕੁ ਕਮਾਣ ਹੈ ਪਰ ਬਿਨਾ ਚਿੱਲੇ। ਪਾਤਸ਼ਾਹ ਹੈ ਅਰ ਇਨਸਾਫ ਨਹੀਂ, ਜਾਣੋ ਜੁ ਬੱਦਲ ਹੈ ਪਰ ਬਿਨਾ ਪਾਣੀ। ਫਕੀਰ ਹੈ ਅਰ ਮਾਰਫਤ ਨਹੀਂ, ਜਾਣੋ ਜੁ ਦੀਵਾ ਹੈ ਪਰ ਬਿਨਾ ਤੇਲੁ।

## 17

ਦਸ ਖਸਲਤਾਂ ਕੁੱਤੇ ਦੀਆਂ ਹੈਨਿ, ਜੋ ਕਰਿ ਇਨ੍ਹਾਂ ਵਿੱਚੋਂ ਇਕ ਭੀ ਆਵੈਂ ਤਾਂ ਆਦਮੀ ਹੋਵੈ।

ਪਹਿਲਾਂ ਇਹੁ ਹੈ, ਜੁ ਸਦਾ ਭੁੱਖਾ ਰਹਿੰਦਾ ਹੈ, ਇਹੋ ਖਸਲਤ ਨੇਕਾਂ (ਭਲਿਆਂ) ਦੀ ਹੈ।

ਦੂਜਾ ਜਾਗ੍ਹਾ ਮੁਕਰਰ ਨਾਹੀ, ਇਹੋ ਖਸਲਤ ਭਰੋਸੇ ਵਾਲਿਆਂ ਦੀ ਹੈ ਜਿਨ੍ਹਾਂ ਨੂੰ ਭਰੋਸਾ ਸਾਈਂ ਦਾ ਹੋਂਦਾ ਹੈ।

ਤੀਜਾ ਰਾਤਿ ਜੁ ਜਾਗਦੇ ਹੈਨਿ, ਸੋ ਇਹੋ ਖਸਲਤਿ ਪ੍ਰੀਤਿਵਾਨਾਂ ਦੀ ਹੈ।

ਚਉਥਾ ਇਹੁ ਹੈ ਜੋ ਜਦ ਉਹੁ ਮਰਦਾ ਹੈ ਤਬ ਪਿਛੇ ਉਸਦੇ ਵਿਰਸਾ ਕਛੂ ਨਹੀਂ ਨਿਕਲਦਾ। ਇਹੋ ਨਿਸ਼ਾਨੀ ਅਸਲ ਵੈਰਾਗੀਆਂ ਦੀ ਹੈ।

ਪੰਜਵੀਂ ਇਹੁ ਹੈ ਜੋ ਖਾਂਵਦ ਅਪਣੇ ਦੇ ਤਾਈਂ ਛੱਡਦਾ ਨਹੀਂ, ਏਹੋ ਨਿਸ਼ਾਨੀ ਜਗਿਆਸੀਆਂ ਦੀ ਹੈ।

ਛਿਵੀਂ ਇਹੁ ਜੋ ਜਾਗ੍ਹਾ ਥੋੜੀ ਮੱਲਦਾ ਹੈ, ਏਹੋ ਨਿਸ਼ਾਨੀ ਦੀਨਤਾ ਵਾਲਿਆਂ ਦੀ ਹੈ।

ਸੱਤਵੀਂ ਇਹੁ ਹੈ ਜੋ ਕੋਈ ਜਗ੍ਹਾ ਉਸਦੀ ਤੇ ਜ਼ੋਰ ਪਾਉਂਦਾ ਹੈ, ਤਾਂ ਛਡ ਦੇਂਦਾ ਹੈ। ਏਹੋ ਨਿਸ਼ਾਨੀ ਆਗਿਆ ਮੰਨਣ ਵਾਲਿਆਂ ਦੀ ਹੈ।

ਅੱਠਵੀਂ ਇਹੁ ਹੈ, ਜੋ ਕੋਈ ਮਾਰਦਾ ਹੈ ਤਾਂ ਚਲਦਾ ਰਹਿੰਦਾ ਹੈ ਜੇ ਫਿਰ ਸੱਦਦਾ ਹੈ ਤਾਂ ਮੁੜਿ ਆਂਵਦਾ ਹੈ। ਗੁਜ਼ਰੀ ਗੱਲ ਦਾ ਗੁੱਸਾ ਦਿਲ ਵਿਚ ਨਹੀਂ ਰੱਖਦਾ। ਏਹੋ ਨਿਸ਼ਾਨੀ ਅਸਲ ਗ਼ਰੀਬਾਂ ਦੀ ਹੈ।

ਨਾਵੀਂ ਇਹੁ, ਜੁ ਵੇਲੇ ਖਾਵਣ ਦੇ ਚੁਪ ਕਰ ਰਹਿੰਦਾ ਹੈ, ਇੰਤਜ਼ਾਰ ਹੋਂਦਾ ਹੈ ਦੇਖਾਂ ਕਿਆ ਖਸਾਨ। ਇਹੋ ਨਿਸ਼ਾਨੀ ਸਬਰ ਵਾਲਿਆਂ ਦੀ ਹੈ।

ਦਸਵੀਂ ਇਹੁ ਜੁ ਕੋਈ ਉਸ ਵਲ ਦੇਖਦਾ ਰਹਿੰਦਾ ਹੈ, ਤਬ ਉਹੁ ਨਜ਼ਰ ਨੀਵੀਂ ਕਰ ਲੈਂਦਾ ਹੈ। ਇਹੋ ਨਿਸ਼ਾਨੀ ਅਸਲ ਅਤਾਈਆਂ ਦੀ ਹੈ, ਸ਼ਉਕ ਵਾਲਿਆਂ ਦੀ ਹੈ, ਪ੍ਰੀਤਿ ਵਾਲਿਆਂ ਦੀ ਹਹਿ, ਜਿਨ੍ਹਾਂ ਨੂੰ ਪ੍ਰੀਤਿ ਭਗਵੰਤ ਕੀ ਹੈ, ਇਹ ਬਾਰਤਾ ਉਨ੍ਹਾਂ ਦੀ ਹੈ।

(ਅ)

## 18

ਅਉਰ ਬਚਨ ਇਹੁ ਹੈ, ਜੋ ਤ੍ਰੈ ਪੜਦੇ ਅਗੇ ਪ੍ਰੀਤਿਵਾਨ ਦੇ ਹੈਨਿ, ਇਨ੍ਹਾਂ ਤ੍ਰਿੰਹਾਂ ਨੂੰ ਦੂਰ ਕਰੇ। ਪਹਿਲਾ ਇਹੁ ਰਾਜ ਦੁਹਾਂ ਲੋਕਾਂ ਦਾ ਦੇਵਣ ਤਾਂ ਤੂ ਰਾਜ਼ੀ ਨ ਹੋਹੁ, ਕਾਹੇ ਤੇ ਜੋ ਥੋੜੀ ਚੀਜ਼ ਉਪਰਿ ਰਾਜ਼ੀ ਹੋਂਦਾ ਹੈ, ਸੋ ਹਿਰਸੀ ਹੈ, ਹਿਰਸੀ ਦਰਗਾਹ ਸਾਈਂ ਥੀਂ ਖ਼ਾਲੀ ਹੈ। ਦੂਜਾ ਇਹੁ ਜੁ ਰਾਜ ਦੁਹਾਂ ਲੋਕਾਂ ਦਾ ਤੇਰੇ ਪਾਸਹੁੰ ਆਇ ਲੇਵਨ ਤਾਂ ਤੂ ਚਿੰਤਾਵਾਨ ਨ ਹੋਹੁ। ਕਾਹੇ ਤੇ ਜੋ ਮਾਇਆ ਕਾ ਬਿਭੌ ਆਗੇ ਹੀ ਨਾਸਵੰਤ ਜਾਨਣਾ ਜੋਗ ਹੈ। ਮਾਇਆ ਗਈ ਦਾ ਸੋਗ ਕਰਦਾ ਹੈ ਤਾਂ ਬਲ ਥੋੜਾ ਰੱਖਦਾ ਹੈ। ਸੋ ਥੋੜੇ ਹਿੰਮਤ ਵਾਲਾ ਸਾਈਂ ਥੀਂ ਖਾਲੀ ਹੈ ਤੀਜਾ ਇਹੁ ਜੋ ਕਿਛੁ ਪਿਛੇ ਤੇਰੇ ਨਾਲਿ ਕਰਨ ਸੋ ਤੂ ਮਨ ਅਪਣੇ ਨਾਲਿ ਕਰ।

## 19

ਅਉਰ ਬਚਨ ਇਹੁ ਹੈ, ਕਿਸੀ ਸਾਧ ਥੀਂ ਸਾਧ ਪੁਛਿਆ ਜੁ ਤੇਰਾ ਕਿਆ ਹਾਲ ਹੈ ? ਤਾਂ ਸਾਧ ਕਹਿਆ ਕਿਆ ਹਾਲ ਉਹ ਆਪਣਾ ਆਖੇ। ਜਿਸ ਕੋਲਹੁੰ ਸਾਈਂ ਭਜਨ ਬੰਦਗੀ ਮੰਗਦਾ ਹੈ, ਧਰਮ ਸ਼ਾਸਤ੍ਰ ਨਿਆਉਂ ਮੰਗਦਾ ਹੈ, ਮਨ ਵਿਸ਼ੈ-ਭੋਗ ਮੰਗਦਾ ਹੈ, ਕੁਸੰਗ ਪਾਪ ਕਰਾਏ ਲੋੜਦਾ ਹੈ ਅਤੇ ਜੋਮ ਜਾਨ ਮੰਗਦਾ ਹੈ ਅਤੇ ਧੀਆਂ ਪੁੱਤਰ ਰੋਟੀਆਂ ਮੰਗਦੇ ਹੈਨ ਤਾਂ ਐਸੇ ਸ਼ਤ੍ਰੂ ਹੋਂਦਿਆਂ ਸੋ ਕਿਆ ਹਾਲ ਆਪਣਾ ਆਖੇ।

## 20

ਅਉਰ ਬਚਨ ਇਹੁ ਹੈ, ਜੋ ਮਿਤ੍ਰ ਚਾਹੁੰਦਾ ਹੈਂ ਤਾਂ ਸਾਈਂ ਹੀ ਬਹੁਤ ਹੈ। ਜੇ ਸਾਥੀ ਚਾਹੁੰਦਾ ਹੈਂ ਤਾਂ ਚਿਤ੍ਰ ਗੁਪਤ ਹੀ ਬਹੁਤ ਹੈਂ, ਜੇ ਨਸੀਹਤ ਚਾਹੁੰਦਾ ਹੈ ਤਾਂ ਭੂਮਿ ਮਸਾਣ ਹੀ ਬਹੁਤ ਹੈ। ਜੇ ਸੰਗਤ ਚਾਹੇਂ ਤਾਂ ਫਕੀਰਾਂ ਦੇ ਬਚਨਾਂ ਦੀ ਪੋਥੀ ਹੀ ਬਹੁਤ ਹੈ। ਜੇ ਡਰ ਚਾਹੇ ਤਾਂ ਮੌਤ ਹੀ ਬਹੁਤ ਹੈ ਜੇ ਇਨ੍ਹਾਂ ਥੀਂ ਨ ਚਾਹਹਿੰ ਤਾਂ ਦੋਜ਼ਖ ਹੀ ਬਹੁਤ ਹੈ।

## 21

ਅਉਰ ਬਚਨ ਇਹੁ ਹੈ, ਜੇ ਸਾਈਂ ਤੈਨੂੰ ਬਲ ਦੇਵੇ ਤਾਂ ਤੂ ਦੁਨੀਆ ਨੂੰ ਦੋਸਤ ਨ ਰਾਖ ਅਤੇ ਨਿਰਧਨਤਾ ਕਉ ਖਜ਼ਾਨਾ ਜਾਣ ਅਤੇ ਦੁਖਾਂ ਥੀਂ ਸੁਖ ਜਾਣ ਅਤੇ ਫਕੀਰ ਲੋਕਾਂ ਕੇ ਰਸਤੇ ਚਲ, ਅਪਮਾਨ ਨੂੰ ਮਾਨ ਜਾਣ ਅਤੇ ਸਾਈਂ ਦੇ ਭਰੋਸੇ ਉਪਰਿ ਗੁਜ਼ਰਾਨ ਰਾਖ।

## 22

ਅਉਰ ਬਚਨ ਇਹੁ ਹੈ, ਏਕ ਸਮੇਂ ਕਿਸੀ ਸਾਧ ਸਾਈਂ ਅਗੇ ਅਰਦਾਸਿ ਕੀਨੀ ਜੁ ਹੇ ਸਾਈਂ! ਮੈਂ ਤੁਹਾਨੂੰ ਕਿਸ ਜਾਗ੍ਹਾ ਪਾਈਂ। ਅਕਾਸ਼ ਬਾਣੀ ਹੋਈ ਜੋ ਤੁਟਿਆਂ ਦਿਲਾਂ ਪਾਸਹੁੰ ਮੈਨੂੰ ਪਾਵਹਿੰਗਾ। ਫੇਰ ਸਾਧ ਕਹਿਆ, ਜੀ ਅੱਜ ਮੇਰਾ ਰਿਦਾ ਬਹੁਤ ਤ੍ਰੁੱਟਾ ਹੋਇਆ ਹੈ। ਹੁਕਮੁ ਹੋਆ ਤਾਂ ਮੈਂ ਤੇਰੇ ਹੀ ਵਿਚ ਹਾਂ।

## 23

ਅਉਰ ਬਚਨ ਇਹੁ ਹੈ, ਇਕ ਸਾਧ ਕਹਿੰਦਾ ਹੈ ਮੈਂ ਸਾਹਿਬ ਲੋਕਾਂ ਦੀ ਟਹਿਲ ਕੀਤੀ। ਉਨ੍ਹਾਂ ਮੈਨੂੰ ਸੱਤ ਬਚਨ ਉਪਦੇਸ ਕੀਤੇ, ਪਹਿਲਾਂ ਇਹ ਜਿਸ ਸਮੇਂ ਭਜਨ ਕਰੇਂ ਤਾਂ ਮਨ ਨੂੰ ਅਡੋਲ ਰੱਖ। ਦੂਜਾ ਇਹ ਜਿਸ ਸਮੇਂ ਸੰਤਾਂ ਦੀ ਸੰਗਤਿ ਕਰਹਿਂ ਤਾਂ ਜਿਹਵਾ ਨੂੰ ਵਧੀਕ ਬੋਲਣ ਨ ਦੇਹਿ। ਤੀਜਾ ਇਹ ਜਿਸ ਸਮੇਂ ਪਰਸਾਦ ਖਾਵੇਂ ਤਾਂ ਸੁਧ ਕੁਸੁਧ ਧਾਨ ਕਾ ਬਿਚਾਰ ਕਰ ਖਾਉ। ਚਉਥਾ ਇਹ ਜਿਸ ਸਮੇਂ ਕਿਸੀ ਦੇ ਘਰਿ ਜਾਵੇਂ ਅੱਖੀ ਨੂੰ ਵਧੀਕ ਨ ਵੇਖਣ ਦੇਹਿ। ਪੰਜਵਾਂ ਇਹੁ ਸਾਈਂ ਨੂੰ ਭੁਲਾਇ ਨਾਹੀ। ਛਿਵਾਂ ਮ੍ਰਿਤੂ ਨੂੰ ਹਾਜ਼ਰ ਜਾਣ। ਸੱਤਵਾਂ ਭਲੇ ਕਰਨ ਵਾਲੇ ਨਾਲ ਭਲਾ ਕਰ।

## 24

ਅਉਰ ਬਚਨ ਇਹੁ ਹੈ, ਇਕ ਸਾਹਿਬ ਲੋਕ ਦੇ ਅੱਗੇ ਮਾਇਆ ਆਈ। ਤਾਂ ਸਾਹਿਬ ਲੋਕ ਪੁਛਿਆ, ਹੇ ਮਾਇਆ! ਤੈਂ ਕਿਤਨੇ ਖਾਂਵੰਦ ਕੀਤੇ ਹੈਨ? ਤਾਂ ਮਾਇਆ ਕਹਿਆ, ਮੈਂ ਬੇਸ਼ੁਮਾਰ ਖਾਵੰਦ ਕੀਤੇ ਹੈਨ। ਫਿਰ ਸਾਹਿਬ ਲੋਕ ਕਹਿਆ, ਉਨ੍ਹਾਂ ਤੇਰਾ ਤਿਆਗ ਕੀਤਾ ਕਿ ਤੂੰ ਨੱਠੀ ਏਂ? ਫਿਰ ਮਾਇਆ ਕਹਿਆ, ਹਭਨਾਂ ਨੂੰ ਮੈਂ ਕੁੱਠਾ। ਤਾਂ ਸਾਹਿਬ ਲੋਕ ਕਹਿਆ, ਅਵਸੋਸ ਆਂਵਦਾ ਹੈ, ਜੋ ਤਿਆਗ ਨਾਹੀ ਕਰਦੇ।

## 25

ਅਉਰ ਬਚਨ ਇਹੁ ਹੈ, ਕਿਸੇ ਸਾਧ, ਮਾਇਆ ਨੂੰ ਕੁਆਰੀ ਕੰਨਯਾ ਦੀ ਸੂਰਤ ਵਿਚ ਡਿਠਾ ਤਾਂ ਉਸ ਮਾਇਆ ਨੂੰ ਪੁਛਿਆ ਜੋ ਤੇਰੇ ਭਰਤੇ ਤਾਂ ਬਹੁਤ ਹੈਨ, ਤੂੰ ਕੁਆਰੀ ਕਿਉਂ ਕਰ ਰਹੀ? ਫਿਰ ਮਾਇਆ ਕਹਿਆ ਜਿਸ ਮੈਨੂੰ ਚਾਹਿਆ, ਤਿਨ੍ਹਾਂ ਕੋਲ ਭੀ ਨਾ ਰਹੀ, ਜੋ ਮਾਇਆ ਦੀ ਚਾਹ ਵਾਲੇ ਨਿਮਰਦ ਹੈਨ। ਅਤੇ ਜਿਨ੍ਹਾਂ ਮੈਨੂੰ ਚਾਹਿਆ ਨਾਹੀ ਤਿਨਾਂ ਕੋਲ ਭੀ ਨ ਰਹੀ, ਆਹੋ ਤਾਂ ਮਰਦ ਪਰ ਚਾਹਿਆ ਜੋ ਨਾ। ਇਸੀ ਨਿਮਿਤ ਕੁਆਰੀ ਰਹੀ।

## 26

ਅਉਰ ਬਚਨ ਇਹੁ ਹੈ, ਇਕ ਸਾਧ ਕਹਿੰਦਾ ਬਹੁਤ ਢੂੰਡ ਢੂੰਡ ਕੇ ਸਾਹਿਬ ਲੋਕ ਪਾਏ ਮੈਂ। ਤਾਂ ਮੈਂ ਪ੍ਰਸ਼ਨ ਕੀਆ, ਜੋ ਦਉਲਤਵੰਦ ਹੋਵਾਂ ਮੈਂ, ਤਾਂ ਸਾਹਿਬ ਲੋਕਾਂ ਕਹਿਆ ਜੋ ਤੇਰੀ ਪ੍ਰਾਲਬਧ ਰਚੀ ਹੈ, ਉਸੀ ਉਪਰ ਰਾਜ਼ੀ ਰਹੁ। ਫੇਰ ਮੈਂ ਕਹਿਆ ਸਿਆਣਾ ਹੋਵਾਂ ਮੈਂ, ਤਾਂ ਸਾਧ ਕਹਿਆ, ਭਉ ਭਗਵੰਤ ਕਾ ਹਿਰਦੇ ਮਹਿੰ ਰਾਖ। ਫਿਰ ਮੈਂ ਕਹਿਆ, ਸੂਰਮਾ ਹੋਵਾਂ ਮੈਂ। ਤਾਂ ਸਾਧ ਕਹਿਆ ਜੋ ਆਪਨੂੰ ਭਾਂਵਦਾ ਦੇਖਹਿ, ਉਪਰਿ ਹੋਰਨਾਂ ਦੇ ਭੀ ਓਹਾ ਕਰ। ਫੇਰ ਮੈਂ ਕਹਿਆ, ਸ੍ਰੇਸ਼ਟਿ ਜਗਤ ਵਿਚ ਹੋਵਾਂ ਮੈਂ। ਸਾਧਾਂ ਕਹਿਆ ਸਰਬਤ੍ਰ ਦੇ ਭਲੇ ਚਾਹੁਣ ਵਾਲਾ ਹੋ। ਫਿਰ ਮੈਂ ਕਹਿਆ ਸੰਤਾਂ ਦੀ ਪੰਗਤਿ ਵਿਚ ਰਲਾਂ ਮੈਂ, ਸਾਧਾਂ ਕਹਿਆ ਭਜਨ ਬਹੁਤਾ ਕਰ। ਫਿਰ ਮੈਂ ਕਹਿਆ ਨਿਹਪਾਪ ਹੋਵਾਂ ਮੈਂ, ਫਿਰ ਸਾਧਾਂ ਕਹਿਆ ਤਿਆਗ ਬਹੁਤਾ ਕਰ। ਫਿਰ ਮੈਂ ਕਹਿਆ ਸਭਸੇ ਨੂੰ ਭਾਵਾਂ ਮੈਂ, ਸਾਧਾਂ ਕਹਿਆ ਤਿਆਗ ਸਭਸੇ ਦਾ ਕਰ। ਫਿਰ ਮੈਂ ਕਹਿਆ ਨਰਕਾਂ ਥੀਂ ਬਚਾਂ ਮੈਂ, ਸਾਧਾਂ ਕਹਿਆ, ਕ੍ਰੋਧ ਨਾ ਕਰ। ਫਿਰ ਮੈਂ ਕਹਿਆ ਅਰਦਾਸਿ ਮੇਰੀ ਕਬੂਲ ਪਵੇ, ਸਾਧਾ ਕਹਿਆ ਕੁਸੁਧ ਧਾਨ ਨ ਖਾਹੁ। ਫਿਰ ਮੈਂ ਕਹਿਆ ਮੇਰਾ ਪੜਦਾ ਨ ਪਾਟੇ, ਤਾਂ ਸਾਧਾਂ ਕਹਿਆ ਤੂੰ ਭੀ ਕਿਸੇ ਦਾ ਪੜਦਾ ਨ ਪਾੜ। ਫਿਰ ਮੈਂ ਕਹਿਆ ਸਾਈਂ ਰਾਜ਼ੀ ਕਿਉਂਕਰ ਹੋਵੈ ? ਸਾਧਾਂ ਕਹਿਆ ਮਨ ਨਾਲ ਉਲਟਾ ਵਰਤੁ। ਫਿਰ ਮੈਂ ਕਹਿਆ, ਸਾਈਂ ਕਿਉਂਕਰ ਮਿਲੇ, ਸਾਧਾਂ ਕਹਿਆ ਭੋਗਾਂ ਦਾ ਤਿਆਗ ਕਰ।

## 27

ਅਉਰ ਬਚਨ ਇਹੁ ਹੈ, ਵਿਚ ਸਰੀਰ ਮਾਨੁਖ ਦੇ ਪੰਜ ਮੋਤੀ ਹੈਨਿ, ਪੰਜਾਂ ਦੇ ਦੁਸ਼ਮਨ ਹੈਨ। ਪਹਿਲਾ ਮੋਤੀ ਸਤਿ ਧਰਮ ਹੈ, ਦੁਸ਼ਮਨ ਉਸ ਦਾ ਝੂਠ ਹੈ। ਦੂਜਾ ਮੋਤੀ ਅਕਲ ਹੈ, ਦੁਸ਼ਮਨ ਉਸ ਦਾ ਕ੍ਰੋਧ ਹੈ। ਤੀਜਾ ਮੋਤੀ ਸੰਤੋਖ ਹੈ, ਦੁਸ਼ਮਨ ਉਸ ਦਾ ਤ੍ਰਿਸ਼ਨਾ ਹੈ। ਚਉਥਾ ਮੋਤੀ ਉਦਾਰਤਾ ਹੈ, ਦੁਸ਼ਮਨ ਉਸ ਦਾ ਪਛੋਤਾਵਾ ਹੈ। ਪੰਜਵਾਂ ਮੋਤੀ ਵਿਦਿਆ ਹੈ ਦੁਸ਼ਮਨ ਉਸ ਦਾ ਅਭਿਮਾਨ ਹੈ।

## 28

ਅਉਰ ਬਚਨ ਇਹੁ ਹੈ, ਇਹ ਪੰਜ ਵਸਤੂ ਪੰਜਾਂ ਵਸਤੂ ਨੂੰ ਖਾਂਦੀਆਂ ਹੈਨਿ। ਚਿੰਤਾ ਖਾਂਦੀ ਹੈ ਆਰਜਾ ਨੂੰ। ਬਖੀਲੀ ਖਾਂਦੀ ਹੈ ਰਿਜ਼ਕ ਨੂੰ। ਨਿੰਦਯਾ ਖਾਂਦੀ ਹੈ ਭਜਨ ਨੂੰ, ਤੋਬਾ ਖਾਂਦੀ ਹੈ ਪਾਪਾਂ ਨੂੰ, ਉਦਾਰਤਾ ਖਾਂਦੀ ਹੈ ਬਲਾਈਂ ਨੂੰ।

## 29

ਅਉਰ ਬਚਨ ਇਹੁ ਹੈ, ਜਿਸ ਵੇਲੇ ਮਨੁਖ ਸੰਤੋਖ ਕੀਤਾ ਤਾਂ ਬੇਪਰਵਾਹ ਹੋਯਾ। ਜਿਤ ਵੇਲੇ ਤ੍ਰਿਸਨਾ ਗਈ ਤਾਂ ਬੰਧਨ ਤੇ ਮੁਕਤਿ ਹੋਆ। ਜਿਤ ਵੇਲੇ ਮਤਸਰ ਛੋਡੀ ਤਾਂ ਪ੍ਰੀਤ ਜ਼ਾਹਰ ਹੋਈ ਜਾਂ ਕਿਤਨੇ ਦਿਨ ਸਬਰ ਕੀਤਾ ਤਾਂ ਮਾਰਫ਼ਤੀਆ ਹੋਇਆ।

## 30

ਅਉਰ ਬਚਨ ਇਹੁ ਹੈ, ਕਿਸੀ ਸਾਧ ਸਿਉਂ ਸਾਧ ਪੂਛਿਆ ਜੋ ਤੱਤ ਧਰਮ ਦਾ ਕਿਆ ਹੈ ? ਸਾਧ ਕਹਿਆ ਬੁਧਿ। ਫਿਰ ਸਾਧ ਪੂਛਿਆ ਤਤ ਬੁਧਿ ਦਾ ਕਿਆ ਹੈ ? ਸਾਧ ਕਹਿਆ ਗਰੀਬੀ। ਫਿਰ ਸਾਧ ਪੂਛਿਆ ਤੱਤ ਗਰੀਬੀ ਦਾ ਕਿਆ ਹੈ ? ਸਾਧ ਕਹਿਆ ਸਬਰ ਸੰਤੋਖ। ਜੇ ਸਬਰ ਦੀ ਹਿੰਮਤ ਹੈ ਤਾਂ ਫਕੀਰ ਹੈ।

## 31

ਅਉਰ ਬਚਨ ਇਹੁ ਹੈ, ਕਿਸੀ ਸਾਧ ਥੀਂ ਸਾਧ ਪੂਛਿਆ ਜੋ ਫਕੀਰ ਕਿਸ ਨੂੰ ਕਹਿੰਦੇ ਨੇ ? ਸਾਧ ਕਹਿਆ ਫਕੀਰ ਉਹ ਹੈ ਜੋ ਭਾਈ ਆਪਣੇ ਨੂੰ ਮਾਰੇ ਅਤੇ ਇਸਤ੍ਰੀ ਆਪਣੀ ਦਾ ਤਿਆਗ ਕਰੇ ਅਤੇ ਮਾਤਾ ਨਾਲ ਭੋਗ ਕਰੇ। ਫਿਰ ਸਾਧ ਕਹਿਆ ਜੀ ਮੈਨੂੰ ਖੋਲ੍ਹਿ ਸੁਨਾਈਐ। ਫੇਰ ਸਾਧ ਕਹਿਆ ਭਾਈ ਮਨ ਹੈ ਇਸ ਨੂੰ ਮਾਰੇ। ਇਸਤ੍ਰੀ ਮਾਇਆ ਹੈ ਤਿਸਦਾ ਤਿਆਗ ਕਰੇ, ਮਾਤਾ ਧਰਤੀ ਹੈ, ਤਿਸ ਨਾਲ ਏਕ ਮੇਕ ਹੋਇ ਜਾਵੈ।

## 32

ਅਉਰ ਬਚਨ ਇਹੁ ਹੈ, ਚਾਰਿ ਲੱਛਣ ਬਾਲਕਿਆਂ ਵਿਚਿ ਸਾਈਂ ਲੋਕਾਂ ਦੇ ਪਾਏ ਜਾਂਦੇ ਹੈਨਿ। ਪਹਿਲਾ ਇਹ ਜੋ ਰਿਜ਼ਕ ਦੀ ਚਿੰਤਾ ਨਹੀਂ ਕਰਦੇ। ਦੂਜਾ ਇਹ ਵੇਲੇ ਰੋਗ ਦੇ ਸਾਈਂ ਨੂੰ ਗਿਲਾ ਨਹੀਂ ਕਰਦੇ। ਤੀਜਾ ਇਹ ਜੋ ਲੜਦੇ ਹੈਨਿ ਤਾਂ ਆਪਸ ਵਿਚ ਗੰਢ ਕ੍ਰੋਧ ਦੀ ਨਹੀਂ ਰੱਖਦੇ। ਚਉਥਾ ਸੰਚਾ ਭੀ ਕਿਸੀ ਵਸਤੁ ਕਾ ਉਨ੍ਹਾਂ ਪਾਸਿ ਨਹੀਂ।

## 33

ਅਉਰ ਬਚਨ ਇਹੁ ਹੈ, ਸਾਈਂ ਨਾਲਿ ਪਿਆਰ ਇਤਨਾ ਕਰ ਜਿਤਨਾ ਸੁਖ ਚਾਹੀਦਾ ਹਈ। ਅਤੇ ਪਾਪ ਇਤਨਾ ਕਰ ਜਿਤਨੀ ਅਗਨ ਨਰਕ ਦੀ ਸਹਿ ਸਕੇਂ।

ਜਗਤ ਵਿਚ ਵਿਸਥਾਰ ਇਤਨੇ ਕਰ ਜਿਤਨਾ ਇਥੇ ਰਹਿਣਾ ਹਈ। ਅਤੇ ਸੁਭ ਗੁਣ ਇਤਨੇ ਕਰ ਜਿਤਨਾ ਸਾਈਂ ਨਾਲਿ ਕੰਮ ਹਈ।

## 34

ਅਉਰ ਬਚਨ ਇਹੁ ਹੈ, ਜੇਹਾ ਹੈਂ, ਤੇਹਾ ਅਖਾਇ। ਹਿਕੇ, ਜੇਹਾ ਅਖਾਂਵਦਾ ਹੈ ਤੇਹਾ ਹੋ। ਦੁੰਹ ਬਾਤਾਂ ਵਿਚਹੁੰ ਹਿਕ ਚੁਣ ਲੇਵਹੁ।

# ਅਹਿਵਾਲਿ ਸੁਖ਼ਨ ਸਾਈਂ ਲੋਕਾਂ ਕੇ

## 1

ਅਬਦੁੱਲਾ ਇਨਸਾਰੀ ਵੈਰਾਗਵਾਨ ਸਾ, ਇਕ ਡੋਰੀ ਗਡਵਾ ਪਾਸ ਰੱਖਦਾ ਸੀ ਬਡੇ ਜੰਗਲ ਵਿਖੇ ਗਯਾ। ਇਕ ਵੈਰਾਨ ਖੂਹ ਦੇਖਿਆ ਜੁ ਹਰਨੀ ਉਸ ਵਿੱਚੋਂ ਜਲ ਪੀਂਦੀ ਹੈ। ਇਸ ਨੂੰ ਵੇਖ ਕੇ ਹਰਨੀ ਚਲੀ ਗਈ ਤੇ ਪਾਣੀ ਥੱਲੇ ਜਾਇ ਰਹਿਆ। ਤਦ ਇਸ ਅਰਜ਼ ਕੀਤੀ, ਹੇ ਬੇਪ੍ਰਵਾਹ ਸੁਆਮੀ! ਅਬਦੁੱਲਾ ਇਨਸਾਰੀ ਦਾ ਦਰ ਹਰਨੀ ਜੈਸਾ ਭੀ ਨ ਹੋਆ। ਤਦ ਅਕਾਸ਼ ਬਾਣੀ ਹੋਈ, 'ਜੋ ਹਰਨੀ ਤੇਰੇ ਵਾਂਗੂ ਗਡਵਾ ਡੋਰੀ ਨਹੀਂ ਰਖਦੀ, ਮੇਰਾ ਭਰੋਸਾ ਹੀ ਰਖਦੀ ਹੈ।' ਇਹ ਬਾਤ ਸੁਣ ਕੇ ਗਡਵਾ ਡੋਰੀ ਉਸ ਨੇ ਸੁੱਟ ਦਿੱਤਾ ਤੇ ਪਰਵਦਗਾਰ ਦਾ ਭਰੋਸਾ ਰੱਖਿਆ।

## 2

ਅਹਿਵਾਲ ਕਿਸੇ ਸਾਈਂ ਲੋਕ ਦਾ, ਜੋ ਬੁਖਾਰੇ ਅੰਦਰ ਕਿਸੇ ਰਸਤੇ ਟੁਰਿਆ ਜਾਂਦਾ ਸੀ। ਅੱਗੇ ਨਦੀ ਵਿਚ ਇਕ ਸਿਉਂ ਰੁੜ੍ਹਿਆ ਆਂਵਦਾ ਸੀ, ਇਹ ਭੁੱਖਾ ਸੀ। ਵੇਖਕੇ ਸਿਉ ਖਾਇ ਲਇਆ। ਤਦ ਇਸਦੇ ਦਿਲ ਵਿਚ ਆਇਆ ਮੈਂ ਬਿਗਾਨੀ ਵਸਤੁ ਕਿਉਂ ਖਾਧੀ? ਇਸ ਚਿੰਤਾ ਕਰ ਨਦੀ ਦੇ ਕਿਨਾਰੇ ਕਿਨਾਰੇ ਸਿਉਆਂ ਦੇ ਬੂਟੇ ਦੇਖੇ ਤਦ ਉਸਦੇ ਬਾਗਵਾਨ ਨੂੰ ਕਹਿਆ ਤੇਰਾ ਸਿਉਂ ਖਾਧਾ ਹੈ ਉਸ ਦਾ ਮੁੱਲ ਤੂ ਮੈਥੋਂ ਲੈ ਮੈਂ ਦਰਗਾਹ ਵਿਚ ਸੁਰਖਰੂ ਹੋਵਾਂ। ਉਸ ਕਹਿਆ, ਬਾਗ ਦਾ ਮਾਲਕ ਸ਼ਹਿਰ ਵਿਚ ਹੈ, ਮੈਂ ਤਾਂ ਰਾਖਾ ਹਾਂ। ਤਦ ਉਸ ਪਾਸ ਉਹ ਗਯਾ, ਜਾਇਕੇ ਉਸ ਸ਼ਖ਼ਸ ਨੂੰ ਪੁਛਿਆ ਤਾਂ ਉਸ ਕਹਿਆ, ਮੈਨੂੰ ਬਾਗ ਦੀ ਸਪੁਰਦੀ ਕਰਕੇ ਬਾਗ ਦਾ ਮਾਲਕ ਬਲਖ ਗਯਾ ਹੈ ਤਦ ਉਸ ਵੀਚਾਰਿਆ ਬਲਖ ਦਾ ਪੈਂਡਾ ਬਹੁਤ ਹੈ ਪਰ ਨਰਕ ਤੇ ਥੋੜਾ ਹੈ। ਤਾਂ ਬਲਖ ਵਿਚਿ ਗਇਆ ਤੇ ਪੁਛਿਆ ਤਦ ਲੋਕੀਂ ਕਹਿਆ ਥੋੜੇ ਦਿਨ ਹੋਏ ਹੈਨ, ਉਹ ਬਗ਼ਦਾਦ ਨੂੰ ਤੁਰ ਗਯਾ ਹੈ। ਤਦ ਉਸ ਨੇ ਫੇਰਿ ਵਿਚਾਰਿਆ ਜੁ ਦੋਜ਼ਕ ਦੇ ਅਜ਼ਾਬ[1] ਥੋਂ ਬਗ਼ਦਾਦ ਦਾ ਪੈਂਡਾ ਥੋੜਾ ਹੈ। ਤਦ ਬਗ਼ਦਾਦ ਵਿਖੇ ਜਾਇਕੇ ਪੁਛਿਆ। ਤਦ

---

1. ਦੁੱਖ।

ਲੋਕਾਂ ਕਹਿਆ, ਉਹ ਸ਼ਖ਼ਸ ਕੂਫੇ ਸ਼ਹਿਰ ਨੂੰ ਤੁਰ ਗਇਆ ਹੈ। ਫੇਰ ਉਹ ਫ਼ਿਕਰਮੰਦ ਹੋਇਆ ਪਰ ਨਰਕ ਦੀ ਤਾੜਨਾ ਥੋਂ ਡਰਦਾ ਕੂਫੇ ਵਿਚਿ ਗਇਆ ਤਾਂ ਉਸ ਨੂੰ ਮਿਲਿਆ ਤੇ ਅਪਣੀ ਹਕੀਕਤ ਸੁਣਾਈ ਤੇ ਉਸਨੂੰ ਕਹਿਆ, ਤੂੰ ਅਪਣੇ ਸਿਉ ਦਾ ਮੁਲ ਲੈ ਕੇ ਮੈਨੂੰ ਦਰਗਾਹ ਥੀਂ ਸੁਰਖ਼ਰੂ ਕਰ। ਤਦ ਉਹ ਅਸਚਰਜ ਭਇਆ, ਕਹਿਓਸੁ ਇਕਸੁ ਸਿਉ ਵਾਸਤੇ ਬੁਖਾਰੇ ਥੀਂ ਕੂਫੇ ਆਇਆ ਹੈਂ!!!

ਤਦ ਉਸ ਨੂੰ ਕਹਿਓਸੁ ਤੂ ਬੈਠ ਕੇ ਖਾਣਾ ਖਾਹੁ। ਫਕੀਰ ਕਹਿਆ ਜਿਤਨਾ ਚਿਰ ਸੁਰਖ਼ਰੂ ਨ ਕਰੇ ਤਿਤਨਾ ਚਿਰ ਮੈਂ ਰੋਟੀ ਤੋਰੀ ਨਹੀਂ ਖਾਂਦਾ। ਉਸ ਕਹਿਆ ਬਾਗ਼ ਮੈਂ ਅਪਣੀ ਬੇਟੀ ਨੂੰ ਦਿੱਤਾ ਹੋਇਆ ਹੈ ਉਸ ਨੂੰ ਪੁੱਛ ਕੇ ਮੈਂ ਤੈਨੂੰ ਦੱਸਾਂਗਾ। ਘਰਿ ਜਾਇ ਕੇ ਔਰਤ ਅਪਣੀ ਨੂੰ ਕਹਿਆ, ਇਕ ਫ਼ਕੀਰ ਬਡਾ ਪ੍ਰਹੇਜ਼ਗਾਰ ਆਇਆ ਹੈ ਤੇ ਮੈਂ ਬੇਟੀ ਦੀ ਨਿਸਬਤ[1] ਕੀਤੀ ਚਾਂਹਦਾ ਹਾਂ। ਸੋ ਐਸਾ ਸ਼ਖ਼ਸ ਫੇਰ ਨਹੀਂ ਲੱਭਦਾ। ਤਬ ਔਰਤ ਕਹਿਆ ਇਸ ਸ਼ਹਿਰ ਵਿਚ ਦੌਲਤਵੰਦ ਸਾਡੇ ਜੈਸਾ ਹੋਰ ਕੋਈ ਨਹੀਂ ਤੇ ਬੇਟੀ ਸਾਡੀ ਜੇਹੀ ਇਸਤਰੀ ਸੁੰਦਰ ਤੇ ਗੁਣਵਾਨ ਹੋਰ ਇਥੇ ਕੋਈ ਨਹੀਂ ਤੇ ਤੂ ਫ਼ਕੀਰ ਨੂੰ ਦੇਨਾ ਹੈਂ, ਜਿਸ ਦੇ ਮਾਂ ਬਾਪ ਨੂੰ ਭੀ ਅਸੀਂ ਨਹੀਂ ਜਾਣਦੇ। ਤਦ ਉਸ ਕਹਯਾ ਜੈਸਾ ਨੇਕ ਪਾਕ ਮੈਂ ਉਸ ਫ਼ਕੀਰ ਨੂੰ ਡਿੱਠਾ ਹੈ ਤੈਸਾ ਅੱਗੇ ਕੋਈ ਨਹੀਂ ਡਿੱਠਾ ਜੋ ਇਕ ਸਿਉ ਦੇ ਬਦਲੇ ਬੁਖਾਰੇ ਥੀਂ ਕੂਫੇ ਵਿਚ ਆਇਆ ਹੈ। ਤਦ ਔਰਤ ਕਹਿਆ ਜੋ ਤੂ ਭਲੀ ਜਾਣੈ ਸੋ ਕਰਿ!

ਤਾਂ ਉਸ ਦੀ ਅਜ਼ਮਾਇਸ਼ ਵਾਸਤੇ ਕਹਿਆ ਜੁ ਤੂ ਮੇਰੀ ਬੇਟੀ ਨੂੰ ਕਬੂਲ ਕਰ ਤਦ ਉਹ ਤੈਨੂੰ ਸਿਉ ਦਾ ਹੱਕ ਬਖ਼ਸ਼ੀ ਦਾ ਹੈ। ਐਪਰ ਉਹ ਅੰਧੀ ਹੈ ਡੋਰੀ ਹੈ, ਤੇ ਲੂੰਜੀ ਹੈ। ਸੁਣ ਕੇ ਉਹ ਫ਼ਿਕਰ ਵਿਚ ਗ਼ਲਤਾਨ ਹੋਇਆ ਤੇ ਵਿਚਾਰ ਕੀਤਾ ਜੋ ਐਸੀ ਇਸਤਰੀ ਜਨਮ ਦਾ ਦੁਖ ਹੈ ਪਰ ਨਰਕ ਦਾ ਦੁਖ ਬਡਾ ਭਾਰਾ ਸੁਣੀਂਦਾ ਹੈ ਉਸ ਤੇ ਇਹ ਥੋੜਾ ਹੀ ਹੋਵੈਗਾ ਤਦ ਮਨਜ਼ੂਰ ਕੀਤਾ। ਉਸ ਨੇ ਬੇਟੀ ਵਿਵਾਹ ਦਿੱਤੀ ਜਦ ਉਸ ਦੇ ਘਰ ਵਿਚ ਆਈ ਤਾਂ ਉਸਦੀ ਮਾਤਾ ਵੀ ਨਾਲਿ ਆਈ ਤਾਂ ਉਸ ਨੇ ਦੇਖੀ ਜੋ ਉਹ ਲੜਕੀ ਬੜੀ ਸੁੰਦਰ ਤੇ ਅੰਗ ਭੀ ਸਭੇ ਸਾਬਤ ਹੈਨ, ਹੈਰਾਨ ਹੋਇਆ ਤੇ ਸੱਸ ਨੂੰ ਕਹਿਣ ਲੱਗਾ, 'ਮੇਰੀ ਝੂਠ ਬੋਲਣ ਵਾਲਿਆਂ ਨਾਲ ਬਣ ਨਹੀਂ ਆਉਂਦੀ, ਤੇਰਾ ਸੁਆਮੀ ਬਹੁਤ ਝੂਠ ਬੋਲਦਾ ਹੈ, ਜੋ ਐਸੀ ਸੁੰਦਰੀ ਨੂੰ ਕੁਰੂਪ ਕਹਿੰਦਾ ਸੀ।' ਤਾਂ ਉਸ ਨੇ ਕਹਿਆ ਉਹ ਸਚੁ ਕਹਿੰਦਾ ਸੀ, ਇਸ ਬੁਰੀ ਨਜ਼ਰ ਕਰ ਕਦੀ ਕਿਸੈ ਵਲ ਡਿਠਾ ਨਹੀਂ ਤਾਂਤੇ ਅੰਨ੍ਹੀ ਹੈ ਤੇ ਕਿਸੇ ਦੀ ਚੁਗਲੀਂ ਨਿੰਦਾ ਕਦੇ ਨਹੀਂ ਸੁਣੀ ਤਾਂਤੇ ਡੋਰੀ ਹੈ ਤੇ ਪਰਾਈ ਵਸਤੂ ਨੂੰ ਕਦੇ ਹੱਥ ਨਹੀਂ ਪਾਇਆ ਤਾਂਤੇ ਲੂੰਜੀ ਹੈ। ਤਬ ਉਹ ਬਹੁਤ ਪ੍ਰਸੰਨ ਭਇਆ ਤਾਂ ਉਸ ਨੂੰ ਅਕਾਸ਼ ਬਾਣੀ ਹੋਈ ਹੇ ਦਰਵੇਸ਼! ਜੋ ਤੂ ਮੇਰੇ ਭੈ ਕਰ ਪਰਾਇਆ ਹੱਕੁ ਬੁਰਾ ਜਾਤਾ ਤਾਂ ਮੈਂ ਤੈਨੂੰ ਐਸੀ ਨਿਆਮਤਿ ਦਿੱਤੀ ਹੈ ਤੇ ਆਕਬਤ[2] ਨੂੰ ਤੇਰਾ ਭਲਾ ਕਰਗੁ।

---

1. ਰਿਸ਼ਤਾ; 2. ਪਰਲੋਕ।

## 3

ਇਕ ਖੁਸਰੋ ਪਰਵੇਜ਼ ਨਾਮੇ ਬਾਦਸ਼ਾਹ ਦਾ ਗੁਲਾਮ ਸੀ। ਬਾਦਸ਼ਾਹ ਦੇ ਪੀਵਣ ਵਾਸਤੇ ਜਲ ਲੈ ਆਇਆ, ਜਦ ਪੀਲਾਵਣ ਲੱਗਾ ਤਦ ਬਾਦਸ਼ਾਹ ਦੇ ਭੈ ਨਾਲ ਹੱਥ ਕੰਬਿਆ ਤਦ ਜਲ ਦੀ ਬੂੰਦ ਬਾਦਸ਼ਾਹ ਦੇ ਬਸਤਰਾਂ ਉਪਰ ਡਿਗੀ। ਤਦ ਉਸ ਨੇ ਕ੍ਰੋਧ ਕਰਕੈ ਕਹਿਆ, ਇਸ ਦਾ ਸਿਰ ਕੱਟ ਸੱਟੋ। ਜਦ ਉਸ ਨੂੰ ਪਕੜਿ ਲੈ ਚਲੇ ਤਾਂ ਉਸ ਨੇ ਸਾਰਾ ਕਟੋਰਾ ਜਲ ਦਾ ਬਾਦਸ਼ਾਹ ਦੇ ਉੱਤੇ ਡੋਲ੍ਹ ਦਿੱਤਾ। ਤਦ ਲੋਕਾਂ ਕਹਿਆ ਇਹ ਕੀ ਕੀਤਾ ? ਤਦ ਉਸ ਗੁਲਾਮ ਕਹਿਆ ਮੇਰੇ ਪਾਸੋਂ ਜਲ ਦੀ ਬੂੰਦ ਡੁਲ੍ਹੀ ਸੀ ਤਾਂ ਮੇਰੇ ਸਿਰ ਕੱਟਣ ਦਾ ਹੁਕਮੁ ਹੋਇਆ। ਜੇਕਰ ਤੁਸੀਂ ਮੇਰਾ ਸਿਰ ਕੱਟਦੇ ਤਾਂ ਬਾਦਸ਼ਾਹ ਦੀ ਨਿੰਦਾ ਹੋਂਦੀ, ਲੋਕ ਕਹਿੰਦੇ—ਜੁ ਬਾਦਸ਼ਾਹ ਬੜਾ ਕਾਤਲ ਹੈ, ਜਿਸ ਨੇ ਥੋੜੀ ਤਕਸੀਰ ਬਦਲੇ ਆਦਮੀ ਮਰਵਾਇ ਸੁਟਿਆ। ਇਹ ਗਿਲਾ ਗੁਜ਼ਾਰੀ ਮੈਂ ਆਪਣੇ ਸੁਆਮੀ ਦੀ ਨ ਸੁਣ ਸਕੀ, ਇਸ ਵਾਸਤੇ ਸਭੋ ਜਲ ਡੋਲ੍ਹ ਕੇ ਮੈਂ ਪੁਰ ਤਕਸੀਰੀ[1] ਬਣਿਆ ਜੋ ਹੁਣ ਲੋਕ ਬਾਦਸ਼ਾਹ ਦਾ ਗਿਲਾ ਨਾ ਕਰਨਗੇ। ਇਹ ਗੱਲ ਸੁਣ ਕੇ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ, ਉਸ ਦੀ ਜਾਨ ਮਾਫ਼ ਕੀਤੀ ਤੇ ਉਸ ਦਾ ਮਰਾਤਬਾ[2] ਭੀ ਬੁਲੰਦ ਕੀਤਾ।

## 4

ਕਿਰਮਾਨ ਦੇ ਬਾਦਸ਼ਾਹ ਦੀ ਬੇਟੀ ਸੀ, ਹੋਰਨਾਂ ਨੇ ਉਸਨੂੰ ਵਿਵਾਹੁਣ ਦੀ ਸਲਾਹ ਕੀਤੀ, ਪਰ ਉਨ੍ਹਾਂ ਮਨਜ਼ੂਰ ਨ ਰੱਖੀ। ਤਾਂ ਇਕ ਦਿਨ ਬਾਪ ਉਸਦਾ ਭਜਨ ਦੇ ਇਸਥਾਨ ਵਿਚ ਗਿਆ ਤਦ ਇਕ ਸ਼ਖ਼ਸ ਜੁਆਨ ਦੇਖਿਆ, ਨਾਲ ਬਡੀ ਆਜਜ਼ੀ ਦੇ ਭਜਨ ਕਰਦਾ। ਤਦ ਵੀਚਾਰਿਆ ਜੋ ਇਹ ਸ਼ਖ਼ਸ ਦਰਵੇਸ਼ ਨਜ਼ਰ ਆਂਵਦਾ ਹੈ। ਮੈਂ ਆਪਣੀ ਬੇਟੀ ਇਸਨੂੰ ਦਿਆਂ ਮਤਲਬ ਜੋ ਉਸਨੂੰ ਵਿਵਾਹ ਦਿੱਤੀ। ਜਦ ਉਹ ਲੜਕੀ ਘਰ ਉਸ ਦਰਵੇਸ਼ ਦੇ ਆਈ ਤਾਂ ਉਪਰ ਮਿੱਟੀ ਦੇ ਭਾਂਡੇ ਦੇ ਅੱਧੀ ਰੋਟੀ ਬੇਟੀ ਪਾਈ ਡਿਠੀ, ਵੇਖ ਕੇ ਉਹ ਮੁੜ ਚਲੀ। ਤਾਂ ਉਹ ਫ਼ਕੀਰ ਬੋਲਿਆ ਮੈਂ ਅੱਗੇ ਹੀ ਜਾਣਦਾ ਸਾਂ ਜੁ ਬਾਦਸ਼ਾਹ ਦੀ ਬੇਟੀ ਨੇ ਮੇਰੇ ਘਰ ਕਦ ਵਸਣਾ ਹੈ। ਤਾਂ ਉਹ ਬੋਲੀ, ਜੋ ਤੇਰੀ ਮੁਫਲਸੀ[3] ਵਲੋਂ ਤਾਂ ਨਹੀਂ ਹਟੀ, ਮੇਰੇ ਮੁੜਨ ਦਾ ਸਬੱਬ ਇਹ ਹੈ ਜੋ ਬਾਪ ਨੇ ਤੈਨੂੰ ਫ਼ਕੀਰ ਜਾਣਕੇ ਮੈਨੂੰ ਤੇਰੇ ਲੜ ਲਾਇਆ ਸੀ। ਜੋ ਤੂ ਉਪਰ ਪਰਮੇਸਰ ਦੇ ਸਿਦਕ, ਰਿਜ਼ਕ ਪਹੁੰਚਾਵਣ ਦਾ ਨਹੀਂ ਰੱਖਦਾ ਤਦ ਤੁਹਿ ਅੱਧੀ ਰੋਟੀ ਜ਼ਖੀਰਾ ਕੀਤਾ ਹੈ। ਤਦ ਉਸ ਕਹਿਆ, ਮੈਨੂੰ ਬਖ਼ਸ਼। ਤਾਂ ਕਹਿਆ, ਬਖ਼ਸ਼ਣ ਦਾ ਫਲ ਇਹ ਹੈ ਜੇ ਮੈਨੂੰ ਉਸ ਘਰ ਰੱਖਣਾ ਹੈ ਤਾਂ ਪਰਮੇਸਰ ਦਾ ਸਿਦਕ ਰੱਖ, ਰੋਟੀ ਕੱਲ ਵਾਸਤੇ ਨ ਰੱਖ। ਤਾਂ ਇਸ ਵੇਲੇ ਬਾਪ ਉਸਦੇ ਨੂੰ ਅਕਾਸ਼ ਬਾਣੀ ਹੋਈ, 'ਹੇ ਬਾਦਸ਼ਾਹ! ਤੇਰੀ ਬੇਟੀ ਮੇਰੇ ਨਾਲ ਨਿਹਾਇਤ

---

1. ਕਸੂਰਵਾਰ; 2. ਪਦਵੀ; 3. ਗਰੀਬੀ।

ਪ੍ਰੇਮ ਰੱਖਦੀ ਹੈ ਤਾਂਤੇ ਮੈਂ ਉਸਨੂੰ ਆਪਣੀ ਵਲ ਰਾਹ ਦਿੱਤਾ ਹੈ। ਤੈਨੂੰ ਤੇ ਉਸਨੂੰ ਮੈਂ ਗ਼ਫਲਤ ਦੀ ਘੁੰਮਣ-ਘੇਰੀ ਵਿੱਚੋਂ ਕੱਢਿਆ ਹੈ, ਹੁਣ ਨਿਤ ਮੇਰੀ ਮਿਹਰਬਾਨੀ ਨੂੰ ਦੇਖ।'

## 5

ਖ਼ਜ਼ਾਨੇ ਨੌਸ਼ੇਰਵਾਂ ਬਾਦਸ਼ਾਹ ਦੇ ਸੇ ਇਕ ਸੰਦੂਕ ਨਿਕਲਿਆ ਤੇ ਵਿਚ ਉਸਦੇ ਪੰਜ ਨਸੀਹਤਾਂ ਲਿਖੀਆਂ ਹੋਈਆਂ ਸੀਆਂ—ਜਿਹੜਾ ਭਾਈ ਨਹੀਂ ਰੱਖਦਾ ਸੋ ਭੁਜਾ ਵਿਚ ਬਲ ਨਹੀਂ ਰੱਖਦਾ, ਜਿਹੜਾ ਧਨ ਨਹੀਂ ਰੱਖਦਾ, ਸੋ ਦੁਖ ਸੰਘ ਦਾ ਨਹੀਂ ਰੱਖਦਾ, ਜੋ ਇਸਤਰੀ ਨਹੀਂ ਰੱਖਦਾ ਜੋ ਫਰਜ਼ੰਦ[1] ਨਹੀਂ ਰੱਖਦਾ ਸੋ ਰੋਸ਼ਨੀ ਅੱਖੀਆਂ ਦੀ ਨਹੀਂ ਰੱਖਦਾ। ਜੋ ਕੋਈ ਇਹ ਚਾਰੇ ਚੀਜ਼ਾਂ ਨਹੀਂ ਰੱਖਦਾ ਸੋ ਗ਼ਮ ਮੁਤਲਕ[2] ਨਹੀਂ ਰੱਖਦਾ।

## 6

ਹਸਨ ਬਸਰੀ ਅੰਮ੍ਰਿਤ ਵੇਲੇ ਸੁੱਤਾ ਹੋਇਆ ਸੀ, ਉਸਨੂੰ ਸ਼ੈਤਾਨ ਨੇ ਜਗਾਇਆ ਤਾਂ ਹਸਨ ਬਸਰੀ ਕਹਿਆ, ਏ ਸ਼ੈਤਾਨ! ਤੇਰਾ ਕੰਮ ਤਾਂ ਬੰਦਗੀ ਥੋਂ ਭੁਲਾਵਣਾ ਹੈ, ਮੈਨੂੰ ਤੈਂ ਜਗਾਇਆ ਹੈ ਇਹ ਕਿਆ ਵਾਸਤਾ ? ਤਾਂ ਸ਼ੈਤਾਨ ਕਹਿਆ ਇਕ ਦਿਨ ਅੱਗੈ ਤੈਥੋਂ ਇਹ ਵਖਤ ਚੁਕਾ ਸੀ ਤਦ ਤੂੰ ਜਾਗ ਕੇ ਬਹੁਤ ਰੋਂਦਾ ਰਹਿਆ ਸੈਂ। ਜੇ ਇਹ ਵਖਤ ਬੰਦਗੀ ਦਾ ਤੈਥੋਂ ਰਹਿ ਜਾਂਦਾ ਤੇ ਫੇਰ ਉਠਕੇ ਤੂ ਪਰੇਸ਼ਾਨ ਹੋਂਦੋਂ ਤੇ ਮਨ ਨੂੰ ਧਿੱਕਾਰ ਕਰਦੋਂ ਤਦ ਬੰਦਗੀ ਕਰਨ ਥੋਂ ਵਧੀਕ ਦਸ ਹਜ਼ਾਰ ਸਵਾਬ[3] ਤੈਨੂੰ ਹੋਂਦਾ। ਹੁਣ ਜੁ ਤੂੰ ਜਾਗਿਆ ਹੈਂ ਤਾਂ ਜਾਗਣ ਮਾਤ੍ਰ ਕਾ ਫਲ ਪਾਵੈਂਗਾ। ਤਾਤਪ੍ਰਯ ਇਹ ਭਜਨ ਕਰਨ ਨਾਲਹੁੰ ਮਨ ਨੀਵਾਂ ਕਰਨ ਦਾ ਮਹਾਤਮ ਵਧੀਕ ਹੈ।

ਸਾਈਂ ਲੋਕਾਂ ਨੇ ਕਹਿਆ ਹੈ ਕਿ ਅਸਚਰਜ ਅਹਿਵਾਲ ਉਨ੍ਹਾਂ ਮਨੁਖਾਂ ਦਾ ਹੈ ਜਿਨ੍ਹਾਂ ਨੇ ਪਦਾਰਥ ਜਾਣ ਤਾਂ ਵੱਡੀ ਚਿੰਤਾ ਕਰਦੇ ਹੈਨ, ਭਜਨ ਬਿਨਾ ਸਮਾਂ ਜਾਂਦਾ ਹੈ ਤਾਂ ਇਸ ਦੀ ਚਿੰਤਾ ਨਹੀਂ ਕਰਦੇ।

## 7

ਵਾਰਤਾ ਹੋਰ, ਇਕ ਸਮੈਂ ਮੂਸੇ ਪਾਸ ਫਰੇਸ਼ਤਾ ਆਇਆ ਜੋ ਆਪਣੇ ਦੇਸ਼ ਵਿੱਚੋਂ ਇਕ ਚੰਗਾ ਆਦਮੀ ਢੂੰਢ ਦੇਵੋ, ਤਾਂ ਉਨ੍ਹਾਂ ਦਸਿਆ ਜੋ ਇਹ ਚੰਗਾ ਹੈ। ਤਾਂ ਹੁਕਮ ਹੋਇਆ ਜੋ ਇਸਨੂੰ ਕਹੋ ਜੋ ਇਕ ਬੁਰਾ ਆਦਮੀ ਢੂੰਢਿ ਲੈ ਆਉ। ਤਾਂ ਉਸ ਨੇ ਤਿੰਨਾਂ ਦਿਨਾਂ ਦੀ ਮੁਹਲਤਿ ਚਾਹੀ। ਫਿਰ ਕੇ ਚੌਥੇ ਦਿਨ ਅਪਣੇ ਗਲ ਰੱਸਾ ਪਾਇਕੈ ਲੈ ਆਇਆ,

1. ਪੁੱਤਰ; 2. ਬਿਲਕੁਲ; 3. ਪੁੰਨ।

ਜੁ ਮੈਂ ਹੀ ਬੁਰਾ ਹਾਂ। ਤਦ ਮੂਸੇ ਕਹਿਆ, ਜੋ ਤੂ ਅਮਾਨ ਨੂੰ ਬੁਰਾ ਕਿਸ ਤਰ੍ਹਾਂ ਕਹਨਾ ਹੈਂ ? ਤਾਂ ਉਸ ਨੇ ਕਿਹਾ, ਜੁ ਮੈਂ ਆਪਣੇ ਗੁਨਾਹ ਨੂੰ ਜਾਣਨਾ ਹਾਂ ਲੋਕਾਂ ਦੇ ਗੁਨਾਹਾਂ ਦੀ ਮੈਨੂੰ ਕੀ ਖ਼ਬਰ ਹੈ ਜੁ ਮੈਂ ਕਿਸੇ ਨੂੰ ਬੁਰਾ ਕਹਾਂ ਤਾਂ ਹੁਕਮ ਹੋਇਆ ਜੋ ਅੱਗੇ ਭੀ ਇਹੋ ਚੰਗਾ ਸੀ, ਪਰ ਇਸ ਆਜਜ਼ੀ ਕਰਨ ਕਰਕੈ ਮੈਨੂੰ ਬਹੁਤ ਪਿਆਰਾ ਹੋਇਆ ਹੈ।

## 8

ਵਾਰਤਾ ਹੋਰ, ਸਾਈਂ ਲੋਕਾਂ ਕਹਿਆ, ਦੁਨੀਆ ਛਾਇਆ ਦੀ ਨਿਆਈਂ ਹੈ, ਜਿਹੜਾ ਇਸ ਦੀ ਤਰਫ਼ ਮੂੰਹ ਕਰੇ ਉਸ ਥੀਂ ਨੱਸਦੀ ਹੈ, ਜਿਹੜਾ ਪਿੱਠ ਦੇਵੇ ਉਸਦੇ ਪਿੱਛੇ ਲੱਗਦੀ ਹੈ।

## 9

ਹੋਰ, ਸਾਈਂ ਲੋਕ ਕਹਿਆ ਜੋ ਜਿਸ ਕਿਸੇ ਪਾਸੋਂ ਤੂੰ ਲੋੜ ਰੱਖਨਾ ਹੈਂ ਤੂ ਅਸੀਰ[1] ਉਸ ਦਾ ਹੈਂ।

## 10

ਹੋਰ, ਮੌਲਵੀ ਰੂਮ ਨੇ ਕਹਿਆ ਹੈ, ਵੈਰਾਗਵਾਨ ਉਹ ਹੈ ਜੋ ਕਿਸੇ ਦਾ ਦੁਖਾਇਆ ਹੋਇਆ ਦੂਖੇ ਨਾਹੀ ਤੇ ਬੜੇ ਪੁਰਖਾਰਥ ਵਾਲਾ ਉਹ ਹੈ ਜੇਹੜਾ ਲਾਇਕ ਦੁਖ ਦੇਣ ਦੇ ਹੋਵੈ ਉਸ ਨੂੰ ਭੀ ਦੁਖ ਨ ਦੇਵੈ।

## 11

ਹੋਰ ਵਾਰਤਾ, ਕੋਈ ਸ਼ਖ਼ਸ ਹਾਤਮ ਪਾਸ ਗਿਆ ਤੇ ਉਸ ਨੂੰ ਪੁਛਿਆ ਜੋ ਕਿਸ ਤਰ੍ਹਾਂ ਸਮਾਂ ਬਿਤੀਤ ਕਰਨਾ ਹੈਂ, ਤੂੰ ਜੋ ਧਨ ਦੀ ਆਮਦਨ ਨਹੀਂ ਰੱਖਦਾ।

ਹਾਤਮ ਕਹਿਆ ਮੇਰੇ ਹੱਥ ਵਿਚ ਖ਼ਜ਼ਾਨੇ ਸਾਈਂ ਦੇ ਹੈਂ। ਤਾਂ ਉਸ ਕਹਿਆ ਤੈਨੂੰ ਰੋਟੀ ਅਸਮਾਨ ਥੀਂ ਉਤਰਤੀ ਹੈ ? ਤਾਂ ਹਾਤਮ ਕਹਿਆ ਜੇ ਜ਼ਿਮੀ ਉਪਰ ਰਿਜ਼ਕ ਉਸ ਗੋਚਰਾ ਨ ਹੋਵੈ ਤਦ ਅਸਮਾਨ ਥੀਂ ਦੇਵੈ।

## 12

ਵਾਰਤਾ ਹੋਰ, ਸ਼ਿਬਲੀ ਸਾਈਂ ਨੇ ਕਹਿਆ, ਹੇ ਪਰਮੇਸ਼ਰ! ਤੇਰੀ ਦਾਤ ਦਾ

1. ਕੈਦੀ।

ਸ਼ੁਕਰ ਮੈਂ ਕਿਸ ਤਰ੍ਹਾਂ ਗੁਜ਼ਾਰਾਂ ਜੋ ਸੰਸਾਰ ਵਿਚ ਤੇ ਐਸੀ ਚੀਜ਼ ਕੋਈ ਨਹੀਂ ਪੈਦੇ ਕੀਤੀ, ਜੋ ਦਿਲ ਦੇ ਬੰਨ੍ਹਣ ਲਾਇਕ ਹੋਵੈ। ਤਾਤਾਪ੍ਰਯਾ ਇਹ ਜੋ ਸਰਬ ਪਦਾਰਥ ਮਿਥਿਆ ਹੈ।

## 13

ਵਾਰਤਾ ਹੋਰ, ਜੇਕਰ ਵਿਧਿ ਨਿਖੇਧ ਨ ਕਹਿਆ ਹੁੰਦਾ ਤਾਂ ਮਰਾਤਬਾ ਸਿਦਕ ਤੇ ਪ੍ਰੇਮ ਦਾ ਕਿਸ ਤਰ੍ਹਾਂ ਜ਼ਾਹਰ ਹੁੰਦਾ।

## 14

ਵਾਰਤਾ ਹੋਰ, ਮਰਦ ਉਹ ਹੈ ਗਿਣਤੀ ਤੇ ਧਿਆਨ ਥੀਂ ਬਾਹਰ ਜਿਸਦਾ ਇਕ ਸ੍ਵਾਸ ਨਹੀਂ ਬੀਤਦਾ ਤੇ ਜਿਸਦਾ ਸ੍ਵਾਸ ਇਨ੍ਹਾਂ ਗੱਲਾਂ ਥੀਂ ਸਿਵਾ ਜਾਂਦਾ ਹੈ ਮਾਨਿੰਦ ਹੈਵਾਨਾਂ ਦੇ ਹੈ। ਤੇ ਜਿਸਨੂੰ ਸ੍ਵਾਦ ਨਾਲ ਗਿਣਤੀ ਸ੍ਵਾਸ ਦੀ ਹੈ, ਜੋ ਵਡੇ ਭਾਗਵਾਨ ਹੈਂ।

## 15

ਵਾਰਤਾ ਹੋਰ, ਆਦਮੀਆਂ ਵਿਚ ਕ੍ਰੋਧ ਹਿੰਸਾ ਬਹੁਤ ਹੈ ਸੋ ਮਾਨਿੰਦ ਬਘਿਆੜ ਦੀ ਤੇ ਕੁੱਤਿਆਂ ਦੀ ਹੈ। ਤੇ ਜਿਨ੍ਹਾਂ ਵਿਚ ਛਲ, ਕਪਟ, ਝੂਠ ਬਹੁਤ ਹੈ ਸੋ ਮਾਨਿੰਦ ਸ਼ੈਤਾਨ ਦੀ ਹੈ ਤੇ ਜਿਨ੍ਹਾਂ ਨੂੰ ਖਾਣਾ ਤੇ ਸਉਣਾ ਤੇ ਭੋਗ ਕਾਮ ਦਾ ਬਹੁਤ, ਸੋ ਮਾਨਿੰਦ ਪਸ਼ੂਆਂ ਦੀ ਹੈ। ਜਿਨ੍ਹਾਂ ਵਿਚ ਨਿਸ਼ਚਾ, ਸੰਤੋਖ, ਦਯਾ ਤੇ ਮੈਤ੍ਰੀ ਆਦਿਕ ਹੈ ਸੋ ਮਾਨਿੰਦ ਦੇਵਤਿਆਂ ਦੀ ਹੈ।

## 16

ਵਾਰਤਾ ਹੋਰ, ਹਸਨ ਬਸਰੀ ਨੇ ਰਾਬੀਆ ਬਸਰੀ[1] ਨੂੰ ਕਹਿਆ, ਤੂ ਭਰਤਾ ਕੀਤਾ ਚਾਹਨੀ ਹੈਂ ? ਉਸ ਕਹਿਆ ਸਰੀਰ ਹੀ ਨਹੀਂ ਤਾਂ ਭਰਤਾ ਕੈਸੇ ਹੋਵੈ ਅਤੇ ਵਯਵਹਾਰ ਵਿਖੇ ਭੀ ਮੈਂ ਕਛੂ ਨਹੀਂ ਵਿਚ ਹੁਕਮ ਪਰਮੇਸ਼ਰ ਦੇ। ਤਦ ਹਸਨ ਕਹਿਆ, ਇਹ ਦਰਜਾ ਕਿਥੋਂ ਪਾਇਆ ਈ ? ਤਦ ਕਹਯੋ ਸਭ ਕੁਛ ਪਾਵਣਾ ਛਡਿਆ ਤਦ ਇਹੁ ਦਰਜਾ ਪਾਇਆ ਹੈ। ਤਦ ਹਸਨ ਕਹਿਆ :

---

1. ਹਸਨ (728 ਈ:) ਬਸਰੇ ਦਾ ਸੂਫ਼ੀ ਫ਼ਕੀਰ ਸੀ ਤੇ ਰਾਬੀਆ ਪ੍ਰਸਿੱਧ ਸੂਫ਼ਿਆਣੀ (717–801 ਈ:) ਜੋ ਕਿ ਬੜੀ ਹੀ ਉੱਚੇ ਦਰਜੇ ਦੀ ਧਰਮਾਤਮਾ ਸੀ।

'ਖੁਦਾ ਰਾ ਚੂੰ ਦਾਨੀ ਗੁਫਤ ਚੂੰ ਤੂ ਦਾਨੀ. ਮਨ ਊਰਾ ਬੇਚੂੰ ਦਾਨਮ।'

ਅਰਥ ਇਹ—ਖ਼ੁਦਾ ਨੂੰ ਤੂ ਕਿਸ ਪ੍ਰਕਾਰ ਜਾਣਨੀ ਹੈਂ, ਤਾਂ ਰਾਬੀਆ ਕਹਿਆ, ਇਸ ਪਰਕਾਰ ਨਾਲ ਤਾਂ ਤੂੰ ਜਾਣਨਾ ਹੈਂ, ਮੈਂ ਉਸ ਨੂੰ 'ਸਰਬ ਪ੍ਰਕਾਰ' ਤੇ ਪਰੇ ਜਾਣਨੀ ਹਾਂ।

## 17

ਵਾਰਤਾ ਹੋਰ ਇਕ ਸਮੇਂ ਜੁਨੈਦ[1] ਸਾਈਂ ਲੋਕ ਪਾਸ ਸ਼ੈਤਾਨ ਆਇਆ, ਜੁਨੈਦ ਕਹਿਆ ਤੂ ਫਕੀਰਾਂ ਨੂੰ ਦੁਖ ਦੇਨਾ ਹੈਂ, ਸਾਈਂ ਥੋਂ ਨਹੀਂ ਡਰਦਾ। ਸ਼ੈਤਾਨ ਕਹਿਆ ਤੁਹਿ ਜਾਣ ਕੇ ਮਨਸੂਰ[2] ਦੇ ਮਾਰਨ ਦਾ ਫਤਵਾ ਦਿੱਤਾ, ਤੈਨੂੰ ਸਾਈਂ ਦਾ ਭੈ ਨ ਆਇਆ। ਤਦ ਜੁਨੈਦ ਦੇ ਨੇਤ੍ਰ ਭਰ ਆਏ ਤੇ ਕਹਿਓਸੁ ਤੁਹ ਸੱਚ ਕਹਿਆ ਹੈ ਪਰ ਮੈਂ ਸਾਈਂ ਦੇ ਹੁਕਮ ਨਾਲ ਫਤਵਾ ਦਿੱਤਾ ਹੈ। ਸੋ ਇਸ ਪ੍ਰਕਾਰ ਜਦ ਮਨਸੂਰ ਨਿਰਸ਼ੰਕ 'ਅਨਲ ਹੱਕ' ਕਹਿਣ ਲੱਗਾ ਤਦ ਬਗ਼ਦਾਦ ਦੇ ਲੋਕ ਇਕੱਠੇ ਹੋ ਕੇ ਉਲਮਾਵਾਂ ਪਾਸਿ ਗਏ ਤੇ ਕਹਿਓ ਨੇ ਤੁਸੀਂ ਆਖੋ ਤਦ ਇਸ ਨੂੰ ਮਾਰਿ ਸੁਟੀਐ ਜੋ ਉਮੱਤ ਨ ਵਿਗਾੜੇ। ਤਦ ਉਨ੍ਹਾਂ ਕਿਹਾ ਸਾਡੀ ਕੀ ਮਜ਼ਾਲ ਹੈ ਜੁਨੈਦ ਦੇ ਬੈਠਿਆਂ ਅਸੀਂ ਮਨਸੂਰ ਦੇ ਮਾਰਨ ਦਾ ਫਤਵਾ ਦੇਈਏ। ਤਦ ਸਭੇ ਰਲ ਕੇ ਮੇਰੇ ਪਾਸ ਆਏ ਤਦ ਮੈਂ ਤਿੰਨ ਮਹੀਨੇ ਉਨ੍ਹਾਂ ਨੂੰ ਦਾਰਮਦਾਰ[3] ਕਰਦਾ ਰਹਿਆ।

ਜਦ ਉਹ ਲਾਚਾਰ ਮੈਨੂੰ ਤੰਗ ਕਰਦੇ ਭਏ ਤਾਂ ਮੈਂ ਅੱਧੀ ਰਾਤ ਨੂੰ ਉਠ ਕੇ ਇਸ਼ਨਾਨ ਕਰਕੇ ਸਿਰ ਨੰਗਾ ਕਰਕੇ ਸਾਈਂ ਦੇ ਅੱਗੇ ਚਿਤ ਏਕਾਗਰ ਕਰਕੇ ਗਲ ਵਿਚ ਪੱਲਾ ਪਾਇਕੇ ਬੇਨਤੀ ਕੀਤੀ, ਹੇ ਸਰਬੱਗ ਸੁਾਮੀ! ਇਨ੍ਹਾਂ ਲੋਕਾਂ ਥੀਂ ਮੈਂ ਆਜਿਜ਼ ਹੋਇਆ ਜੋ ਮੈਥੋਂ ਮਨਸੂਰ ਦੇ ਮਾਰਨ ਦਾ ਹੁਕਮ ਮੰਗਦੈ ਹੈਨ ਤੇ ਮੈਂ ਜਾਣਨਾ ਹਾਂ ਅਨਲਹੱਕ ਮਨਸੂਰ ਨਹੀਂ ਕਹਿੰਦਾ ਤਾਂ ਮੈਂ ਉਸ ਦੇ ਮਾਰਨ ਦਾ ਫ਼ਤਵਾ ਕਿਸ ਤਰ੍ਹਾਂ ਲਿਖਾਂ, ਹੇ ਸੁਆਮੀ! ਇਸ ਬਾਤ ਦਾ ਮੈਨੂੰ ਰਸਤਾ ਦਸੋ। ਤਦੋਂ ਅਕਾਸ਼ ਬਾਣੀ ਹੋਈ, 'ਹੇ ਜੁਨੈਦ! ਲੋਕਾਂ ਦਾ ਕਹਿਆ ਮੰਨ ਕੇ ਮਨਸੂਰ ਦੇ ਮਾਰਨ ਦਾ ਫ਼ਤਵਾ ਦੇਹੁ ਜਾਂਤੈ ਹਜ਼ਾਰ ਫ਼ਰਿਸ਼ਤੇ, ਵਾਸਤੇ ਰੂਹ ਮਨਸੂਰ ਦੇ ਲਿਆਵਣ ਨੂੰ ਮੈਂ ਭੇਜੇ ਹੈਂ ਤੇ ਜੁਨੈਦ! ਤੂੰ ਤੰਗ ਨ ਹੋਇ, ਇਸ ਸਬਬ ਤੇਰਾ ਮਨਸੂਰ ਜੋ ਮੇਰਾ ਪਿਆਰਾ ਹੈ ਸੋ ਮੈਨੂੰ ਮਿਲੇਗਾ।' ਇਹ ਬਾਤ ਸੁਣਦਿਆਂ ਅੰਮ੍ਰਿਤ ਵੇਲਾ ਹੋਇਆ ਤੇ ਬਸਤ੍ਰ ਪਹਰਕੈ ਮੈਂ ਅਪਣੇ ਮਕਾਨ ਪਰ ਬੈਠਾ ਤਦ ਉਲਮਾਵ ਸਭੇ ਆਏ ਤੇ ਖਲਕਤ ਸਭੋ ਮਨਸੂਰ ਨੂੰ ਪਕੜਿ ਲੈ ਆਈ।

---

1. ਜੁਨੈਦ (911 ਈ:) ਇਕ ਪ੍ਰਸਿੱਧ ਸੂਫ਼ੀ।
2. ਮਨਸੂਰ ਨੂੰ 26 ਮਾਰਚ, 922 ਈ: ਨੂੰ ਕੱਟੜ-ਪੰਥੀਆਂ ਸੂਲੀ ਚੜ੍ਹਾ ਦਿੱਤਾ ਸੀ, ਇਸ ਕਸੂਰ ਬਦਲੇ ਕਿ ਉਹ ਅਨਲਹੱਕ (ਮੈਂ ਖ਼ੁਦਾ) ਆਖਦਾ ਸੀ।
3. ਟਾਲ ਮਟੋਲ।

ਜਦ ਮੈਂ ਕਲਮ ਭਰ ਕੇ ਲਿਖਣ ਲਗਾ ਤਾਂ ਅਫ਼ਸੋਸ ਕਰਕੈ ਨੇਤ੍ਰਾਂ ਵਿੱਚੋਂ ਇਤਨਾ ਜਲ ਚਲਿਆ ਜੁ ਕਾਗਦ ਤਰ ਹੋਇ ਗਇਆ। ਇਸ ਪ੍ਰਕਾਰ ਤਿੰਨ ਵਾਰੀ ਹੋਇਆ ਜੋ ਫ਼ਤਵਾ ਮੈਥੋਂ ਨ ਲਿਖਿਆ ਗਿਆ, ਉਸ ਵੇਲੇ ਮਨਸੂਰ ਮੈਨੂੰ ਵੇਖ ਕੇ ਸਜਦਾ ਕੀਤਾ ਤੇ ਕਹਿਆ ਜੁ ਪਿਛਲੀ ਰਾਤ ਦਾ ਸੁਖਨ ਯਾਦ ਨਹੀਂ ਰੱਖਦਾ ਜੁ ਹੁਣ ਤੀਕ ਮੇਰੇ ਕੰਮ ਵਿਚ ਦੇਰ ਪਿਆ ਕਰਨਾ ਹੈਂ ? ਤਦ ਚੌਥੀ ਵਾਰ ਕਲਮ ਲੈ ਕੇ ਫ਼ਤਵਾ ਲਿਖਿਆ, ਮਨਸੂਰ ਦੇ ਮਾਰਨ ਵਾਸਤੇ। ਤਦ ਉਹ ਲੋਕ ਮਨਸੂਰ ਨੂੰ ਪਕੜ ਕੇ ਲੈ ਗਏ ਪਰ ਇਸ ਅਫ਼ਸੋਸ ਨਾਲ ਚਾਲੀ ਦਿਨ ਮੈਂ ਘਰ ਥੀਂ ਬਾਹਰ ਨ ਨਿਕਲਿਆ ਤੇ ਸਾਰੇ ਜਨਮ ਦਾ ਨੇਮ ਕੀਤਾ ਜੋ ਇਸ ਸ਼ਰਮਿੰਦਗੀ ਕਰਕੈ ਮੈਂ ਸਿਰ ਤੇ ਪਗੜੀ ਨ ਬੰਨ੍ਹਾਂਗਾ ਤੇ ਉਪਰਿ ਬਸਤ ਨ ਓਢਾਂਗਾ ਤੇ ਕਿਸੇ ਬਾਤ ਦਾ ਫ਼ਤਵਾ ਨ ਲਿਖਾਂਗਾ। ਤਿਸ ਥੀਂ ਪਿਛੈ ਜੁਨੈਦ ਨੇ ਨੇਤ੍ਰ ਭਰ ਕੇ ਕਹਿਆ ਹੇ ਸ਼ੈਤਾਨ ! ਜਦ ਮਨਸੂਰ ਨੂੰ ਸੂਲੀ ਚੜ੍ਹਾਇਆ, ਉਸ ਵਖਤ ਤੂ ਕਿਥੇ ਸੀ ? ਉਸ ਕਹਿਆ ਮੈਂ ਸੂਲੀ ਦੇ ਪਾਸ ਖੜੋਤਾ ਸਾਂ ਤੇ ਦੇਖਦਾ ਸਾਂ ਜੋ ਹਜ਼ਾਰਾਂ ਫ਼ਰਿਸ਼ਤੇ ਬਹਿਸ਼ਤਾਂ ਦੇ ਮੇਵੇ ਲੈ ਕੇ ਖੜੋਤੇ ਸਨ ਜੁ ਪੈਰ ਰੱਖਣ ਦੀ ਜਾਗ੍ਹਾ ਉਥੇ ਨਹੀਂ ਸੀ। ਜਦ ਉਨ੍ਹਾਂ ਮਨਸੂਰ ਨੂੰ ਸੂਲੀ ਚੜ੍ਹਾਇਆ ਤਾਂ ਉਪਰ ਬੈਠ ਕੇ ਅਨਲਹੱਕ ਬੋਲਿਆ ਤਾਂ ਉਨ੍ਹਾਂ ਸਮਝਿਆ, ਜੋ ਅਜੇ ਜੀਵਤਾ ਹੈ ਤਦ ਉਸ ਦੇ ਅੰਗ ਵੱਢਣ ਲੱਗੇ ਜਿਹੜਾ ਅੰਗ ਕੱਟਣ ਉਥੋਂ ਆਵਾਜ਼ 'ਅਨਲਹੱਕ' ਆਵੇ ਤੇ ਜਿਹੜੀ ਬੂੰਦ ਖ਼ੂਨ ਦੀ ਗਿਰੇ ਸੋ ਜ਼ਮੀਨ ਉਪਰ ਸ਼ਕਲ 'ਅਨਲਹੱਕ' ਦੀ ਬਣਦੀ ਜਾਵੇ। ਤੇ ਜਿਹੜੇ ਲੋਕ ਉਥੇ ਸੇ, ਤਿਨ੍ਹਾਂ ਵਿੱਚੋਂ ਜਿਹੜੇ ਉਸ ਦੇ ਗਲ ਥੀਂ ਬੇਖ਼ਬਰ ਸੇ ਸੋ ਪੱਥਰ ਲੱਗੇ ਮਾਰਨ ਤੇ ਜਿਹੜੇ ਮਹਿਰਮ ਸੇ, ਸੋ ਰੋਵਣ ਲੱਗੇ। ਉਸ ਸਮੇਂ ਭੈਣ ਮਨਸੂਰ ਦੀ ਬੁਰਕਾ ਪਹਿਰ ਕੇ ਆਈ ਤੇ ਪਾਸਿ ਸੂਲੀ ਦੇ ਆਇ ਖੜੋਤੀ ਤੇ ਰੁਦਨ ਕਰਕੇ ਕਹਿਣ ਲੱਗੀ—ਅਜਲ ਹਕ ਬਹੱਕ ਅਨਲਹੱਕ ਮਨਸੂਰ ਮਸਤ ਰਾ ਬਰਦਾਰ ਦਾਸ਼ਤਨ।' ਅਰਥ—ਅਜ਼ਲ ਹੱਕ ਦੀ ਨੇ ਨਾਲ ਹੱਕ ਅਨਲਹੱਕ ਦੇ ਮਨਸੂਰ ਮਸਤ ਨੂ ਉਪਰ ਸੂਲੀ ਦੇ ਚੜ੍ਹਾਇਆ। ਤਦ ਮਨਸੂਰ ਨੂੰ ਉਸ ਦੀ ਓਰ ਦੇਖ ਕਰ ਕਹਿਆ, 'ਹੇ ਭੈਣੇ! ਰੋਵੀਦਾ ਵਿਛੜਨ ਵਾਲਿਆਂ ਨੂੰ ਹੈ, ਕਿ ਮਿਲਣ ਵਾਲਿਆਂ ਨੂੰ, ਤਾਂਤੇ ਬੇਸਬਬ ਦਾ ਰੋਵਣਾ ਤਿਆਗ ਜਾਂਤੇ ਭਾਈ ਤੇਰਾ ਆਪਣੇ ਦੋਸਤ ਨੂੰ ਪਰਾਪਤ ਹੋਇਆ ਹੈ, ਤੂ ਹੱਸ ਕੇ ਘਰ ਜਾਹੁ ਤੇ ਨਿਸਚਿੰਤ ਹੋਹੁ। ਇਹ ਕਹਿਕੇ ਉਧਰੋਂ ਧਿਆਨ ਹਟਾਇਆ ਸੋ ਇਹ ਬਾਤਾਂ ਮੇਰੇ ਦੇਖਦਿਆਂ ਹੋਈਆਂ। ਜਦ ਤਕ ਉਸਦੇ ਅੰਗ ਕੱਟਦੇ ਰਹੇ ਤਦ ਤਕ ਮੈਂ ਭੀ ਪਾਸ ਖੜੋਤਾ ਰਿਹਾ। ਜਦ ਉਸਦੀ ਜ਼ਬਾਨ ਮੁਬਾਰਕ ਕੱਟੀ, ਤਦ ਉਨ੍ਹਾਂ ਦੁਸ਼ਟਾਂ ਵੱਲੋਂ ਭੀ ਮੂਹ ਫੇਰ ਲਿਆ। ਉਸ ਵਖਤ ਰੂਹ ਉਸ ਆਰਫ[1] ਦਾ ਸਰੀਰ ਥੀਂ ਬਾਹਰ ਆਇਆ ਤਦ ਸਭਨਾਂ ਫਰੇਸ਼ਤਿਆਂ ਨੇ ਜੈ ਜੈ ਕਾਰ ਕੀਤਾ ਜੁ ਮਨਸੂਰ ਆਪਣੇ ਪਿਆਰੇ ਨੂੰ ਮਿਲਿਆ, ਵਿਛੋੜਾ ਦੂਰ ਹੋਇਆ, ਇਹ ਕਹਿ ਕੇ ਸ਼ੈਤਾਨ ਬਿਦਾ ਹੋਇਆ।

---

1. ਬ੍ਰਹਮ ਗਿਆਨੀ।

## 18

ਵਾਰਤਾ ਹੋਰ, ਸਾਈਂ ਲੋਕਾਂ ਨੇ ਕਹਿਆ ਹੈ ਹੇ ਫ਼ਕੀਰ! ਜੇਕਰ ਤ੍ਰੈ ਕੰਮ ਨ ਕਰ ਸਕੇਂ ਤਾਂ ਇਹ ਭੀ ਤ੍ਰੈ ਨਾ ਕਰ, ਅਰਥ ਇਹ ਜੇ ਕਰ ਨੇਕੀ ਨ ਕਰ ਸਕੇਂ ਤਾਂ ਬਦੀ ਭੀ ਨ ਕਰ। ਤੇ ਜੇਕਰ ਵਰਤ ਨ ਰਖ ਸਕੇਂ ਤਾਂ ਹਰਾਮ ਨ ਖਾਉ ਤੇ ਜੇਕਰ ਫ਼ਕੀਰਾਂ ਦੀ ਖਿਜਮਤ ਨ ਕਰ ਸਕੇਂ ਤਾਂ ਦੁਖ ਭੀ ਨ ਦੇਹੁ।

## 19

ਵਾਰਤਾ ਹੋਰ, ਅਬਦੁਲਾ ਇਨਸਾਰੀ ਅੰਗੂਰ ਖ਼ਰੀਦਣ ਬਾਜ਼ਾਰ ਵਿਚ ਗਇਆ ਤੇ ਮੇਵੇ-ਫਰੋਸ਼ ਪਾਸੋਂ ਇਕ ਦਾਣਾ ਅੰਗੂਰ ਦਾ ਪਹਿਲੋਂ ਚੱਖਿਆ, ਸੁਆਦ ਦੇਖਣ ਵਾਸਤੇ। ਪਿੱਛੋਂ ਕਿਆਸ ਕੀਤਾ ਜੁ ਦਾਣਾ ਅੰਗੂਰ ਦਾ ਹੁਕਮ ਮਾਲਕ ਦੇ ਸਿਵਾ[1] ਖਾਧਾ ਹੈ, ਤਿਸ ਕਰ ਬਹੁਤ ਲਾਜ਼ਮ ਹੋ ਕੇ ਮੇਵੇ-ਫਰੋਸ਼ ਨੂੰ ਕਹਿਣ ਲੱਗਾ ਜੋ ਇਸ ਦਾਣੇ ਦਾ ਮੁੱਲ ਮੈਥੋਂ ਲੈ, ਤਦ ਉਸ ਮਨਜ਼ੂਰ ਨ ਕੀਤਾ। ਤਦ ਉਸ ਕਹਿਆ, ਇਕ ਰੁਪਯਾ ਲੈ ਤਦ ਉਸ ਮਨਜ਼ੂਰ ਨ ਕੀਤਾ ਤਾਂ ਕਹਿਓ ਸੁ ਦਸ ਬੁਤਕੀਆਂ ਲੈ ਤਾਂ ਭੀ ਨ ਮੰਨਿਆ। ਤਦ ਨੌਂ ਸੌ ਬੁਤਕੀ ਉਪਰ ਸੁਲਹ ਹੋਈ, ਅੰਗੂਰ ਫਰੋਸ਼ ਰਾਜ਼ੀ ਹੋਇਆ ਤੇ ਹੱਸ ਕੇ ਕਹਿਣ ਲੱਗਾ ਜੋ ਇਕ ਦਾਣੇ ਅੰਗੂਰ ਦਾ ਮੁਲ ਮੈਂ ਨੌਂ ਸੌ ਦਿਰਮ ਤੈਂ ਥੋਂ ਲਿਆ ਹੈ ਬਡਾ ਤਅੱਜਬ ਹੈ। ਤਦ ਫ਼ਕੀਰ ਕਹਿਆ ਜੇ ਤੂ ਸੁਲਹ ਨ ਕਰਦੋਂ ਪੰਦ੍ਰਾਂ ਹਜ਼ਾਰ ਦਿਰਮ ਦੀ ਜਮਾਯਤ ਮੈਂ ਥੇ ਸੀ, ਸਭ ਤੈਨੂੰ ਦੇਂਦਾ।

## 20

ਇਕ ਦਿਨ ਹਸਨ ਬਸਰੀ ਨੇ ਰਸਤੇ ਟੁਰੀ ਜਾਂਦੀ ਰਾਬੀਆ ਡਿੱਠੀ ਜੋ ਵਿਚਿ ਇਕਸ ਹੱਥ ਦੇ ਅਗਨਿ ਲਈ ਹੋਈ, ਦੂਸਰੇ ਹੱਥ ਵਿਚ ਜਲ ਦਾ ਭਾਂਡਾ ਲਿਆ ਹੋਇਆ ਹੈ। ਤਾਂ ਹਸਨ ਪੁਛਿਆ, ਹੇ ਰਾਬੀਆ! ਕਿਥੇ ਚਲੀ ਹੈ ? ਤੇ ਇਹ ਜਲ ਤੇ ਅਗਨਿ ਕਿਥੈ ਲੈ ਚਲੀ ਹੈਂ ? ਤਾਂ ਕਹਿਓਸੁ ਜੁ ਪਾਣੀ ਨੂੰ ਵਿਚ ਨਰਕ ਦੇ ਡੋਲ੍ਹਾਂਗੀ ਤੇ ਅਗਨਿ ਨੂੰ ਵਿਚ ਸੁਰਗ ਦੇ ਲਾਵਾਂਗੀ, ਤਾਂ ਜੁ ਕੋਈ ਸਾਈਂ ਲੋਕ ਨਰਕ ਦੇ ਭੈ ਥੀਂ ਤੇ ਸੁਰਗ ਦੀ ਇਛਾ ਕਰਿ ਪਰਮੇਸਰ ਦੀ ਪ੍ਰੀਤਿ ਨ ਕਰੇ। ਤਾਤਪ੍ਰਯ ਇਹ ਨਿਹਕਾਮ ਹੋਇਕੈ ਪਰਮੇਸਰ ਦੀ ਬੰਦਗੀ ਕਰੈ।

## 21

ਵਾਰਤਾ ਹੋਰ, ਇਕਸੁ ਬਾਪ ਨੇ ਆਪਣੇ ਬੇਟੇ ਨੂੰ ਕਹਿਆ, ਅਜ ਜੋ ਕਛੁ ਤੂ

---

1. ਬਗ਼ੈਰ।

ਬੋਲੇਂ ਜੋ ਕਛੁ ਤੂੰ ਸੁਣੇਂ ਤੇ ਜੋ ਕਛੁ ਤੂੰ ਕਰੇਂ, ਸੋ ਮੈਨੂੰ ਰਾਤ ਨੂੰ ਕਹੀਂ। ਤਦ ਉਸਨੇ ਰਾਤ ਨੂੰ ਸਭ ਹਕੀਕਤ ਅਪਣੇ ਬਾਪ ਨੂੰ ਕਹੀ। ਤੇ ਦੂਸਰੀ ਰਾਤ ਨੂੰ ਫੇਰ ਬੇਟੇ ਨੂੰ ਕਹਿਆ ਸੋ ਅੱਜ ਦੀ ਹਕੀਕਤ ਸੁਣਾਇ। ਬੇਟੇ ਨੇ ਕਹਿਆ ਇਹ ਗੱਲ ਹਰ ਰੋਜ਼ ਮੇਰੇ ਪਾਸੋਂ ਨਹੀਂ ਪੁੱਜ ਸਕਦੀ। ਬਾਪ ਨੇ ਕਹਿਆ, ਮੈਂ ਏਸ ਗੱਲ ਵਿਚ ਤੈਨੂੰ ਨਸੀਹਤ ਦੇਨਾ ਹਾਂ ਜੁ ਤੂੰ ਬਰਖ਼ੁਰਦਾਰ ਹੋ ਤੇ ਭਲੇ ਕਰਮਾਂ ਥੀਂ ਗਾਫਲ ਨ ਹੋ। ਤਾਤਪ੍ਰਯ ਇਹ ਜੋ ਬਾਪ ਪਾਸ ਇਕ ਦਿਨ ਦੇਹਿ ਸ਼ਬ[1] ਦਸਣ ਦੀ ਤਾਗਤ ਨ ਹੋਈ ਤਾਂ ਸਾਰੀ ਉਮਰ ਦਾ ਹਿਸਾਬ ਅਜਰਾਈਲ[2] ਪਾਸ ਕਿਸ ਤਰ੍ਹਾਂ ਦੱਸੇਂਗਾ ?

## 22

ਇਕ ਦਿਨ ਰਾਬੀਆ ਬਸਰੀ ਤੇ ਇਬ੍ਰਾਹੀਮ ਬਲਖੀ, ਵਾਸਤੇ ਖਾਣੇ ਦੇ ਕਣਕ ਪੀਂਹਦੇ ਸਨ, ਉਸ ਸਮੇਂ ਬਜੀਦ ਬੁਸਤਾਮੀ[3] ਉਥੇ ਪਹੁੰਚਿਆ ਤੇ ਰਾਬੀਆ ਨੂੰ ਕਹਿਆ, ਜੁ ਕਿਤਨੀਆਂ ਕੁ ਬਾਤਾਂ ਮੈਂ ਤੇਰੇ ਪਾਸ ਅਰਜ਼ ਕੀਤੀਆਂ ਚਾਹਨਾ ਹਾਂ। ਤਾਂ ਰਾਬੀਆ ਨੇ ਕਿਹਾ, ਮੈਂ ਨੰਗੀ ਬੈਠੀ ਹਾਂ ਬਸਤ੍ਰ ਲੈ ਕੇ ਤੇਰੇ ਪਾਸ ਆਉਨੀਆਂ। ਜਦ ਆਈ ਤਾਂ ਬਾਯਜ਼ੀਦ ਨੇ ਕਹਿਆ, ਬੀਬੀ ਰਾਬੀਆ! ਇਬਰਾਹੀਮ ਨੇ ਅੱਜ ਕੱਲ ਫ਼ਕੀਰੀ ਦਾ ਬੁਰਕਾ ਪਹਰਿਆ ਹੈ, ਤੂੰ ਉਸਦੇ ਪਾਸ ਨੰਗੀ ਹੋਇ ਕੇ ਕਣਕ ਪੀਂਹਦੀ ਰਹੀ ਹੈਂ ਤੇ ਮੈਂ ਹਮੇਸ਼ਾਂ ਦਾ ਫ਼ਕੀਰ ਹਾਂ, ਮੇਰੇ ਪਾਸ ਬਸਤ੍ਰ ਲੈ ਕੇ ਆਈ ਹੈਂ। ਤਾਂ ਰਾਬੀਆ ਕਹਿਆ, ਮੈਂ ਇਸ ਵਾਸਤੇ ਬਸਤ੍ਰ ਲੈ ਕੇ ਆਈ ਜੋ ਤੈਨੂੰ ਨਫਸ ਦੀ ਰੱਖਿਆ ਵਾਸਤੇ ਕਸ਼ਟ ਨ ਕਰਨਾ ਪਵੈ। ਤੂੰ ਸਾਰੀ ਉਮਰ ਵਿਚ, ਜੁਆਨ ਸੁੰਦਰ ਇਸਤਰੀ ਕਦੀ ਡਿਠੀ ਨਹੀਂ ਤੇ ਇਬ੍ਰਾਹੀਮ ਸੋਲਾਂ ਸੈ ਇਸਤਰੀ ਸੁੰਦਰ ਨਉਜੁਵਾਨ, ਵਾਸਤੇ ਸਾਈਂ ਦੇ ਛੱਡਕੇ ਫ਼ਕੀਰ ਹੋਇਆ ਹੈ। ਬਾਯਜ਼ੀਦ ਗੁੱਸੇ ਵਿਚ ਆਇਆ ਤੇ ਕਹਿਣ ਲੱਗਾ ਜੁ ਤੈਨੂੰ ਬਡਾ ਗੁਮਾਨ ਹੈ। ਪਰ ਔਰਤਾਂ ਵਿਚ ਪੈਕੰਬਰੀ ਨਹੀਂ ਹੋਈ। ਰਾਬੀਆ ਨੇ ਕਹਿਆ, 'ਸੱਚ ਹੈ ਔਰਤਾਂ ਨੂੰ ਪੈਕੰਬਰੀ ਨਹੀਂ ਹੋਈ ਪਰ ਅੱਜ ਤਕ ਕਿਸੇ ਔਰਤ ਨੇ ਦਾਅਵਾ ਖ਼ੁਦਾਈ ਦਾ ਵੀ ਨਹੀਂ ਕੀਤਾ।'

## 23

ਇਕ ਦਿਨ ਬਾਯਜ਼ੀਦ ਬੁਸਤਾਮੀ ਕਿਸੇ ਬਾਗ਼ ਵਿਚ ਆਇਆ। ਉਥੇ ਇਕ ਤਬੀਬ[4] ਦੁਕਾਨ ਬਣਾਇਕੈ ਬੈਠਾ ਹੋਇਆ ਸੀ। ਬਾਯਜ਼ੀਦ ਨੇ ਤਬੀਬ ਨੂੰ ਪੁਛਿਆ ਜੋ ਦਾਰੂ, ਦਫੈ ਕਰਨ ਵਾਲਾ ਗੁਨਾਹਾਂ ਦੇ ਯਾਦ ਹਈ ? ਸੁਣਕੇ ਤਬੀਬ ਸਿਰ ਨੀਮਾ

---

1. ਰਾਤ; 2. ਮੁਸਲਮਾਨੀ ਮਤ ਅਨੁਸਾਰ ਉਹ ਫ਼ਰਿਸ਼ਤਾ ਜੋ ਅੰਤ ਲੇਖਾ ਲੈਂਦਾ ਹੈ।

3. ਇਕ ਪ੍ਰਸਿੱਧ ਸੂਫ਼ੀ (777—875 ਈ:) ਜੋ ਕਿ ਬਿਸਤਾਮ ਦੇ ਰਹਿਣ ਵਾਲਾ ਸੀ।

4. ਹਕੀਮ।

ਕਰਕੇ ਚਿੰਤਾਵਾਨ ਭਇਆ। ਉਸ ਵਖਤ ਇਕ ਆਸ਼ਕ ਜ਼ੰਜ਼ੀਰ-ਬਸਤਾ ਉਥੇ ਖੜੋਤਾ ਸੀ, ਉਸ ਕਹਿਆ—'ਦਾਰੂ ਗੁਨਾਹ ਤੇਰਿਆਂ ਦਾ ਜਾਣਨਾ ਹਾਂ ਜੇ ਤੂੰ ਕਰ ਸਕੇਂ। ਸ਼ੇਖ ਕਹਿਆ ਦੱਸ, ਉਸ ਕਹਿਆ ਭੇਖ ਫ਼ਕੀਰੀ ਦਾ ਲੈ ਕੇ ਸਬਰ ਦਾ ਪਤ੍ਰ ਉਸ ਨਾਲ ਰਲਾਇ ਤੇ ਹਰੜ ਇਲਮ ਦੀ ਨਾਲ ਬਹੇੜੇ ਅਦਬ ਦੇ ਮਿਲਾਇ ਤੇ ਇਨ੍ਹਾਂ ਨੂੰ ਦਸਤੇ ਤੌਫੀਕ ਦੇ ਨਾਲ ਕੁੱਟ, ਵਿਚਿ ਦੇਗ ਬੀਚਾਰ ਦੇ ਪਾਇ ਤੇ ਪਾਣੀ ਪ੍ਰੇਮ ਦਾ ਉਸ ਦੇ ਵਿਚ ਡਾਲ ਤੇ ਅਗਨਿ ਇਸ਼ਕ ਕੀ ਜਲਾਇ। ਤੇ ਕਟੋਰੇ ਉਮੈਦ ਦੇ ਵਿਚ ਠੰਢਾ ਕਰਕੇ ਪੀਉ ਜੋ ਗੁਨਾਹ ਤੇਰੇ ਸਭ ਦੂਰ ਹੋਹਿੰ।

## 24

ਹਸਨ ਬਸਰੀ, ਸ਼ਕੀਕ ਬਲਖੀ, ਬਾਯਜ਼ੀਦ ਬੁਸਤਾਮੀ, ਜੁਨੈਦ ਗਦਾਈ, ਰਾਬੀਆ ਬਸਰੀ ਦੇ ਪਾਸ ਆਏ ਤੇ ਕਹਿਣ ਲੱਗੇ, 'ਅਸੀਂ ਇਕ ਵਾਰਤਾ ਕਹਿਨੇ ਹਾਂ ਜੋ ਤੂ ਮੰਨੇਂ!' ਤਾਂ ਰਾਬੀਆ ਨੇ ਕਹਿਆ ਜੋ ਤੁਹਾਡੇ ਦਿਲ ਵਿਚ ਹੈ ਸੋ ਕਹੋ ਤਦ ਉਹ ਬੋਲੇ, ਜੁ ਸ਼ਰ੍ਹਾ ਮੁਹੰਮਦੀ ਵਿਚ ਜੁਆਨ ਇਸਤਰੀ ਦਾ ਭਰਤਾ ਬਿਨਾ ਰਹਿਣਾ ਦਰੁਸਤ ਨਹੀਂ, ਤਾਂਤੇ ਤੂ ਭੀ ਸਾਡੇ ਵਿਚਹੁ ਜਿਸ ਨੂੰ ਮਨਜ਼ੂਰ ਕਰੇਂ ਸੋ ਤੈਨੂੰ ਨਿਕਾਹ ਵਿਚ ਲਿਆਵੇਂ। ਤਾਂ ਰਾਬੀਆ ਕਹਿਆ, ਕਿਤਨੀਆਂ ਕੁ ਬਾਤਾਂ ਦੀਆਂ ਸ਼ੱਕਾਂ ਮੇਰੇ ਮਨ ਵਿਚ ਹੈਨ, ਜਿਹੜਾ ਇਨ੍ਹਾਂ ਦਾ ਉਤਰ ਦੇਵੈ, ਤਿਸਨੂੰ ਮੈਂ ਭਰਤਾ ਕਰਨੀ ਹਾਂ। ਪਹਿਲਾ ਇਹ ਜਿਸ ਵੇਲੇ ਮਾਤਾ ਦੇ ਗਰਭ ਵਿਚ ਮਹੀਨਿਆਂ ਚਹੁੰ ਦਾ ਹੁੰਦਾ ਹੈ, ਉਸ ਵੇਲੇ ਉਸਦੇ ਸਰੀਰ ਵਿਚ ਰੂਹ ਪ੍ਰਵੇਸ਼ ਕਰਦਾ ਹੈ ਤਾਂ ਫਰੇਸ਼ਤੇ ਸਾਈਂ ਅੱਗੇ ਅਰਜ਼ ਕਰਦੇ ਹੈਨਿ ਜੋ ਇਹ ਮਰਦ ਨੇਕ ਹੋਵੈਗਾ ਕਿ ਬਦ ਹੋਵੈਗਾ। ਸੋ ਮੈਨੂੰ ਇਹ ਦਸੋ ਜਦ ਫ਼ਰਿਸ਼ਤਿਆਂ ਮੇਰੇ ਵਾਸਤੇ ਅਰਜ਼ ਕੀਤੀ ਸੀ ਤਾਂ ਸਾਈਂ ਦਾ ਕਿਆ ਹੁਕਮ ਹੋਇਆ ਸੀ। ਤਾਂ ਖ਼ੁਆਜੇ ਕਹਿਆ, 'ਇਸ ਬਾਤ ਨੂੰ ਅਸੀਂ ਨਹੀਂ ਜਾਣਦੇ।'

ਦੂਸਰਾ ਸੁਆਲ ਇਹੁ ਹੈ, ਜਿਸ ਵੇਲੇ ਆਦਮੀ ਦੀ ਜਾਨ ਨੂੰ ਲੈਣ ਵਾਸਤੇ ਜਮ ਆਉਂਦਾ ਹੈ ਤਾਂ ਪਰਮੇਸਰ ਅੱਗੇ ਬੇਨਤੀ ਕਰਦਾ ਹੈ, ਇਸ ਨੂੰ ਈਮਾਨ ਸਮੇਤ ਮਾਰ ਕਿ ਬੇਈਮਾਨ ਕਰਕੇ ਮਾਰ। ਇਹ ਬਾਤ ਦੱਸੋ ਜਦ ਮੇਰੇ ਵਾਸਤੇ ਅਜਰਾਈਲ ਅਰਜ਼ ਕਰੇਗਾ ਤਾਂ ਸਾਈਂ ਦਾ ਕੀ ਹੁਕਮ ਹੋਵੈਗਾ ? ਤਾਂ ਉਨ੍ਹਾਂ ਕਹਿਆ, ਇਸ ਬਾਤ ਨੂੰ ਅਸੀਂ ਨਹੀਂ ਜਾਣਦੇ। ਸਵਾਲ ਤੀਸਰਾ ਇਹ ਹੈ ਜਿਸ ਵੇਲੇ ਮੈਨੂੰ ਬਰਜ਼ੰਗ ਵਿਚ ਪਾਉਣਗੇ ਤੇ ਮੇਰੇ ਕਰਮਾਂ ਦੀ ਹਕੀਕਤ ਫ਼ਰਿਸ਼ਤੇ ਪੁਛਣਗੇ ਤਾਂ ਉਸ ਵੇਲੇ ਮੈਂ ਜਬਾਬ ਹੱਛਾ ਦੇ ਸਕਾਂਗੀ ਕਿ ਨਾ ? ਤਾਂ ਉਨ੍ਹਾਂ ਕਹਿਆ, ਅਸੀਂ ਇਸ ਗੱਲ ਨੂੰ ਨਹੀਂ ਜਾਣਦੇ। ਸਵਾਲ ਚਉਥਾ ਇਹੁ ਹੈ ਜਿਸ ਦਿਨ ਰੋਜ਼ਿ ਕਿਆਮਤ[1] ਦੇ ਖਲਕਤ ਸਭੋ ਇਕੱਠੀ ਹੋਵੈਗੀ ਤੇ ਤਰਾਜ਼ੂ ਨਾਲ ਕਰਮ ਸਭਨਾਂ ਦੇ ਤੋਲੀਅਨਗੇ, ਉਸ ਵੇਲੇ ਮੇਰੇ ਪੱਲੇ ਉਪਰ

1. ਕਿਆਮਤ ਵਾਲੇ ਦਿਨ।

ਨੇਕੀ ਬਹੁਤਿਆਂ ਹੋਵੈਗੀ ਕਿ ਬਦੀ ? ਤਾਂ ਉਨ੍ਹਾਂ ਨੇ ਕਹਿਆ, ਇਸ ਬਾਤ ਨੂੰ ਅਸੀਂ ਨਹੀਂ ਜਾਣਦੇ। ਸੁਆਲ ਪੰਜਵਾਂ ਇਹੁ ਹੈ ਜਿਸ ਸਮੇਂ ਹੁਕਮ ਸਾਹਿਬ ਦਾ ਹੋਵੈਗਾ; ਜੁ ਇਕਸੁ ਫਿਰਕੇ ਨੂੰ ਨਰਕ ਵਿਚ ਪਾਓ ਤੇ ਇਕਸੁ ਨੂੰ ਸਵਰਗ ਵਿਚ ਪਾਵੋ ਤਾਂ ਕਿਹੜੇ ਕਿਹੜੇ ਫ਼ਿਰਕੇ ਵਿਚ ਚਲਾਂਗੀ। ਤਾਂ ਉਨ ਕਹਿਆ, ਅਸੀਂ ਇਸ ਬਾਤ ਨੂੰ ਨਹੀਂ ਜਾਣਦੇ। ਸੁਆਲ ਛਿਵਾਂ ਇਹੁ ਹੈ ਵਿਚ ਪੁਰਖਾਂ ਤੇ ਇਸਤ੍ਰੀਆਂ ਦੇ, ਬੁਧ ਵ੍ਰਿਧੀ ਕਿਸ ਨੂੰ ਹੁੰਦੀ ਹੈ ਤਾਂ ਉਨ੍ਹਾਂ ਕਹਿਆ, ਜਿਸ ਦਿਨ ਪਰਮੇਸਰ ਨੇ ਖਲਕਤ ਪੈਦੇ ਕੀਤੀ ਹੈ ਤਾਂ ਉਸ ਵੇਲੇ ਅਕਲ ਦੇ ਦਸ ਹਿੱਸੇ ਕੀਤੇ ਹੈਨ, ਨੌਂ ਹਿੱਸੇ ਪੁਰਖਾਂ ਨੂੰ ਦਿੱਤੀ, ਤਾਂ ਇਕ ਹਿੱਸਾ ਔਰਤਾਂ ਨੂੰ ਦਿੱਤੀ ਹੈ। ਫੇਰ ਰਾਬੀਆ ਨੇ ਕਿਹਾ, ਸ਼ਹਵਤ[2] ਕਿਸ ਤਰ੍ਹਾਂ ਵੰਡੀ। ਤਾਂ ਉਨ੍ਹਾਂ ਕਹਿਆ ਸ਼ਹਵਤ ਦੇ ਭੀ ਦਸ ਹਿੱਸੇ ਕੀਤੇ ਹੈਨ, ਇਕ ਹਿੱਸਾ ਪੁਰਖਾਂ ਨੂੰ ਤੇ ਨੌਂ ਹਿੱਸੇ ਇਸਤ੍ਰੀਆਂ ਨੂੰ। ਇਹ ਸੁਣ ਕੇ ਰਾਬੀਆ ਹੱਸੀ ਤੇ ਕਹਿਣ ਲੱਗੀ ਹੇ ਸਾਈਂ ਲੋਕੋ ! ਮੇਰੇ ਵਿਚ ਨਉਂ ਹਿੱਸੇ ਕਾਮ ਹੈ ਤੇ ਇਕ ਹਿੱਸਾ ਅਕਲ ਹੈ ਪਰ ਮੇਰਾ ਮਨ ਧੀਰਜ ਵਿਚ ਹੈ। ਤੇ ਤੁਹਾਡੇ ਵਿਚ ਨੌਂ ਹਿੱਸੇ ਅਕਲ ਹੈ ਤੇ ਕਾਮ ਇਕ ਹਿੱਸਾ ਹੈ, ਸੋ ਤੁਸੀਂ ਮਨ ਨੂੰ ਵਸ ਕਰ ਨਹੀਂ ਰੱਖਦੇ। ਇਹ ਗੱਲ ਸੁਣ ਕੇ ਏਡੇ ਜ਼ਾਰ ਜ਼ਾਰ ਰੋਣ ਲੱਗੇ ਤੇ ਕਹਿਣ ਲੱਗੇ ਤੇਰੀ ਹਿੰਮਤ ਨੂੰ ਸਦਾ ਆਫਰੀਨ[2] ਹੈ, ਜੁ ਸਾਨੂੰ ਨਸੀਹਤ ਕੀਤੀ ਹੈ।

## 25

ਇਕਸੁ ਦਿਨ ਅਬਦੁੱਲਾ ਹਿਰਮਾਨੀ ਤਲੇ ਦਰਖ਼ਤ ਦੇ ਬੈਠਾ ਸੀ, ਟੋਪੀ ਨਮਦੇ ਦੀ ਰੱਖਦਾ ਸੀ। ਅਕਾਸ਼ ਬਾਣੀ ਹੋਈ, ਹੇ ਦਰਵੇਸ਼! ਟੋਪੀ ਵੇਚਨਾ ਹੈਂ ? ਤਾਂ ਉਸ ਨੇ ਕਿਹਾ, ਹੇ ਸਾਹਿਬ! ਵੇਚਨਾ ਹਾਂ ਪਰ ਟੋਪੀ ਦੇ ਖ਼ਰੀਦਣ ਜੋਗਾ ਮੁੱਲ ਤੇਰੇ ਪਾਸ ਹੈ ? ਹੁਕਮ ਹੋਆ ਜੋ ਤੂ ਮੰਗੇਂਗਾ, ਸੋ ਮੈਂ ਦੇਵਾਂਗਾ। ਤਾਂ ਉਸ ਕਹਿਆ ਹੇ ਸਾਈਂ ਇਹ ਦੁਨੀਆ ਤੇ ਬਹਿਸ਼ਤ ਤੂ ਦੇਵੇਂ ਤਾਂ ਮੇਰੇ ਦਰਕਾਰ ਨਹੀਂ ਤੇ ਜੇ ਅਪਣਾ ਆਪ ਦਿੱਤਾ ਚਾਹੇਂ ਤਾਂ ਉਹ ਮੈਨੂੰ ਅੱਗੇ ਪ੍ਰਾਪਤ ਹੈ। ਇਸ ਤੋਂ ਸਿਵਾ ਤੇਰੇ ਪਾਸ ਕੀ ਹੈ, ਜਿਸ ਤੋਂ ਟੋਪੀ ਮੁੱਲ ਲਹੇਂਗਾ। ਤਾਂ ਹੁਕਮ ਹੋਆ, ਹੇ ਦਰਵੇਸ਼! ਐਸੀ ਬਿਅਦਬੀ ਬੋਲਨਾ ਹੈਂ ਜੋ ਮੈਂ ਏਹ ਗੱਲ ਲੋਕਾਂ ਨੂੰ ਦੱਸਾਂਗਾ ਤਾਂ ਤੇਰੇ ਪਾਸ ਕੋਈ ਨ ਆਵੇਗਾ। ਤਾਂ ਉਸ ਕਹਿਆ, ਹੇ ਸਾਈਂ! ਤੂੰ ਭੀ ਚੁਪ ਕਰ ਜੇਕਰ ਸਿਰਰ[3] ਤੇਰਾ ਮੈਂ ਲੋਕਾਂ ਅੱਗੇ ਦੱਸ ਦਿੱਤਾ ਤਾਂ ਬੰਦਗੀ ਤੇਰੀ ਕੋਈ ਨ ਕਰੇਗਾ, ਸਭ ਆਪ ਨੂੰ ਖ਼ੁਦਾਇ ਜਾਣਨਗੇ।

## 26

ਇਕ ਦਿਨ ਰਾਬੀਆ ਬਸਰੀ ਟੁਰੀ ਜਾਂਦੀ ਸੀ। ਕੋਈ ਬਦਕੌਮ ਸ਼ਖ਼ਸ ਮਿਲਿਆ।

---

1. ਕਾਮ ਚੇਸ਼ਟਾ; 2. ਸ਼ਾਬਾਸ; 3. ਭੇਦ।

ਰਾਬੀਆ ਨੂੰ ਪਕੜ ਕੇ ਕਿਸੇ ਕੰਚਨੀ[1] ਪਾਸ ਵੇਚਿ ਆਇਆ। ਉਸ ਕੰਚਨੀ ਨੇ ਬੀਬੀ ਬਸਰੀ ਨੂੰ ਵਿਚ ਬਜ਼ਾਰ ਦੇ ਬਿਠਾਲ ਕੇ ਬਦਕਾਰਾਂ, ਪਾਸੋਂ ਮੁੱਲ ਉਸਦਾ ਇਕ ਅਸ਼ਰਫੀ ਮੰਗੀ। ਜੋ ਕੋਈ ਸ਼ਖ਼ਸ ਅਸ਼ਰਫੀ ਦੇਵੇਗਾ ਤਾਂ ਉਸਦੇ ਪਾਸ ਜਾਏ ਸੋ ਉਸਦੀ ਬੰਦਗੀ ਬਰਗਤਿ ਦੇਖ ਕੈ ਉਸਨੂੰ ਮੱਥਾ ਟੇਕੇ ਤੇ ਸਾਰੀ ਰਾਤ ਬੰਦਗੀ ਕਰਦਾ ਰਹੈ। ਤਾਂ ਰਾਬੀਆ ਦੇ ਨਿਸਚੇ ਦੀ ਬਰਕਤ ਨਾਲ ਉਸਨੂੰ ਰਿਦੇ ਦੀ ਸਫ਼ਾਈ ਹਾਸਲ ਹੁੰਦੀ ਤੇ ਸਜਦਾ ਕਰਕੇ ਸਵੇਰ ਹੋਈ ਬਨ ਨੂੰ ਚਲਿਆ ਜਾਂਦਾ ਸੀ। ਤੇ ਉਸ ਤਾਕ ਵਿੱਚੋਂ ਰਾਬੀਆ ਇਕ ਅਸ਼ਰਫੀ ਰੋਜ਼ ਕੱਢਕੇ ਘਰ ਵਾਲਿਆਂ ਨੂੰ ਦੇ ਛਡਦੀ। ਇਕਸ ਦਿਨ ਉਸ ਕੰਚਨੀ ਨੇ ਮਨ ਵਿਚ ਵਿਚਾਰ ਕੀਤਾ, ਕਈ ਸ਼ਖ਼ਸ ਇਸ ਪਾਸ ਦਉਲਤਵੰਦ ਆਉਂਦੇ ਹੈਨ ਸਭੇ ਤਾਂ ਅਸ਼ਰਫੀਆਂ ਦੇਣ ਜੋਗੇ ਨਹੀਂ, ਏਹ ਮੈਨੂੰ ਰੋਜ਼ ਅਸ਼ਰਫੀ ਕਿਥੋਂ ਦੇਂਦੀ ਹੈ? ਇਕ ਦਿਨ ਕੋਈ ਗ਼ਰੀਬ ਗੋਦੜੀਆਪੋਸ਼[2] ਰਾਬੀਆ ਪਾਸ ਆਇਆ। ਉਹ ਕੰਚਨੀ ਤਾਂ ਕਦੇ ਛੇਕ ਵਿਚਹੁੰ ਦੇਖਦੇ ਰਹੀ। ਜਿਸ ਵੇਲੇ ਉਸਨੇ ਰਾਬੀਆ ਦਾ ਮੁੱਖ ਡਿੱਠਾ ਤਾਂ ਸਾਰੀ ਰਾਤ ਮਸ਼ਗੂਲ[3] ਭਜਨ ਵਿਚ ਰਹਿਆ। ਅੰਮ੍ਰਿਤ ਵੇਲੇ ਦੀ ਨਿਆਈਂ ਉਸਦੇ ਚਰਨਾਂ ਪਰ ਮੱਥਾ ਟੇਕ ਕੇ ਵਿਦਾ ਹੋਇਆ ਤੇ ਰਾਬੀਆ ਨੂੰ ਕੁਛ ਨ ਦੇ ਗਇਆ। ਤਾਂ ਦਰਵਾਜ਼ਾ ਖੋਲ੍ਹਕੇ ਉਸ ਕੰਚਨੀ ਨੇ ਰਾਬੀਆ ਪਾਸਹੁੰ ਰਾਤ ਦਾ ਮੁਲ ਮੰਗਿਆ ਤਾਂ ਤਾਕ ਦੇ ਵਿੱਚੋਂ ਇਕ ਅਸ਼ਰਫੀ ਕੱਢਕੇ ਦਿੱਤੀ ਤਾਂ ਕੰਚਨੀ ਇਸ ਬਾਤ ਨੂੰ ਵੇਖਕੇ ਕੰਬੀ ਤੇ ਭੈਵਾਨ ਹੋਈ ਤੇ ਕਹਿਣ ਲੱਗੀ 'ਸਭਨਾਂ ਗੁਨਾਹਾਂ ਵਿੱਚੋਂ ਮੈਂ ਇਹ ਬੜਾ ਗੁਨਾਹ ਕੀਤਾ ਹੈ, ਜੋ ਇਸ ਨੇਕਬਖਤ ਨੂੰ ਇਸ ਕਸਬ ਵਿਚ ਬੈਠਾਇਆ ਹੈ। ਮੇਰੀ ਖਲਾਸੀ ਕਿਸ ਤਰ੍ਹਾਂ ਹੋਵੇਗੀ। ਤੇ ਕਹਿਣ ਲੱਗੀ, 'ਹੇ ਸਾਈਂ ਲੋਕ! ਮੇਰੇ ਘਰੋਂ ਜਾਹੁ, ਮੈਂ ਐਡੇ ਗੁਨਾਹ ਦਾ ਬੋਝ ਨਹੀਂ ਉਠਾਇ ਸਕਦੀ। ਰਾਬੀਆ ਕਹਿਆ, ਮੈਨੂੰ ਗੋਸ਼ੇ ਵਿਚ ਬੈਠਿਆਂ ਰਹਿਣ ਦੇ। ਲਾਚਾਰ ਉਸ ਘਰ ਥੀਂ ਬਾਹਰਿ ਆਈ ਤੇ ਕਸਟ ਕਾਬੇ ਦਾ ਕੀਤਾ। ਬਡੇ ਜੰਗਲ ਵਿਚ ਗਈ ਜੋ ਉਥੇ ਪਾਣੀ ਕਿਤੇ ਨਹੀਂ ਸੀ ਤੇ ਮਾਨਿੰਦ ਦੋਜ਼ਕ ਦੇ ਤਪਦਾ ਸੀ। ਉਥੈ ਇਕ ਕੁਤੀ ਤਿਹਾਈ ਪਈ ਤੜਫਦੀ ਹੈ।

ਉਸਨੂੰ ਵੇਖ ਕੇ ਰਾਬੀਆ ਨੇ ਆਪਣੇ ਸਿਰ ਦੇ ਵਾਲ ਪੱਟ ਕੇ ਉਨ੍ਹਾਂ ਦੀ ਰੱਸੀ ਵੱਟ ਕੇ ਤੇ ਅਪਣਾ ਕੱਪੜਾ ਖੂਹ ਦੇ ਵਿਚ ਵਹਾਇਆ। ਉਸ ਨੂੰ ਨਚੋੜ ਕੇ ਬੁਕ ਆਪਣੇ ਉਪਰ ਉਸ ਕੁੱਤੀ ਨੂੰ ਪਾਣੀ ਪੀਆਇਆ। ਤਾਂ ਦਰਗਾਹ ਸਾਈਂ ਦੀ ਵਿਚ ਉਸਦੀ ਸੇਵਾ ਐਸੀ ਕਬੂਲ ਪਈ ਸੋ ਤਿਸ ਸਮੇਂ ਹਸਨ ਬਸਰੀ ਭੀ ਮੱਕੇ ਗਇਆ ਸੀ ਸੋ ਉਸ ਨੂੰ ਕਾਬੇ ਦੀ ਜ਼ਿਆਰਤ ਨ ਹੋਈ। ਤਾਂ ਉਸ ਮੱਕੇ ਵਿਚ ਅਰਜ਼ ਕੀਤੀ, ਮੈਨੂੰ ਦੀਦਾਰ ਕਿਉਂ ਨਹੀਂ ਹੋਇਆ? ਤਦ ਅਕਾਸ਼ ਬਾਣੀ ਹੋਈ, ਰਾਬੀਆ ਨੂੰ ਅੱਗੋਂ ਲੈਣ ਗਇਆ ਹੋਇਆ ਸਾਂ ਤਦ ਹਸਨ ਕਹਿਆ ਮੈਨੂੰ ਇਥੇ ਆਇਆਂ ਨੂੰ ਦੀਦਾਰ ਨਾ ਦਿੱਤਾ ਤੇ ਰਾਬੀਆ ਔਰਤ ਨੂੰ ਅੱਗੋਂ ਲੈਣ ਗਏ ਹੋ? ਤਦ ਅਵਾਜ਼ ਹੋਈ ਜਿਸ ਕੁਤੀ ਨੂੰ ਤਿਹਾਈ ਵੇਖ ਕੇ ਉਜਾੜ ਵਿਚ ਤੂੰ ਪਾਸੋਂ ਚਲਿਆ ਆਇਆ

---

1. ਵੇਸ਼ਵਾ; 2. ਪਾਟੀਆਂ ਲੀਰਾਂ ਵਾਲਾ ਫ਼ਕੀਰ; 3. ਲੀਨ।

ਸੈਂ, ਰਾਬੀਆ ਨੇ ਏਡੇ ਜਤਨ ਨਾਲ ਜਲ ਪਿਆਇਆ ਹੈ। ਤਾਤਪ੍ਰਯ ਇਹ ਜੈਸੇ ਰਾਬੀਆ ਮੈਨੂੰ ਸਰਬ ਰੂਪ ਜਾਣਦੀ ਹੈ, ਤੈਸਾ ਤੂੰ ਨਹੀਂ ਜਾਣਦਾ, ਤਾਂਤੇ ਉਹ ਮੈਨੂੰ ਬਹੁਤ ਪਿਆਰੀ ਹੈ।

## 27

ਇਬਰਾਹੀਮ ਆਦਮ, ਇਕ ਗ਼ੁਲਾਮ ਦੇ ਖ਼ਰੀਦਣ ਵਾਸਤੇ ਗਿਆ। ਜਦ ਉਸ ਨੂੰ ਖ਼ਰੀਦ ਕੇ ਲੈ ਆਇਆ ਤਾਂ ਪੁਛਿਓ ਸੁ, ਜੁ ਹੇ ਗ਼ੁਲਾਮ! ਤੇਰਾ ਨਾਮ ਕਿਆ ਹੈ? ਉਸ ਨੇ ਕਿਹਾ ਜੋ ਤੁਸੀਂ ਬੁਲਾਓ। ਤਾਂ ਪੁਛਿਓ ਸੁ ਜੁ ਤੂੰ ਖਾਏਂਗਾ ਕੀ? ਤਾਂ ਉਸ ਨੇ ਕਿਹਾ ਜੋ ਤੁਸੀਂ ਖੁਆਓ। ਪਹਿਰੇਂਗਾ ਕੀ? ਜੋ ਪਹਿਰਾਓ। ਤਾਂ ਪੁਛਿਓ ਸੁ ਜੋ ਕਿਸ ਚੀਜ਼ ਨੂੰ ਤੇਰਾ ਦਿਲ ਚਾਹੁੰਦਾ ਹੈ? ਤੇ ਉਸ ਨੇ ਕਿਹਾ ਬੰਦੇ ਨੂੰ ਖ਼ਾਹਿਸ਼ ਨਾਲ ਕਿਆ ਗ਼ਰਜ਼ ਹੈ। ਤਾਂ ਉਸ ਵੇਲੇ ਇਬਰਾਹੀਮ ਅਕਾਸ਼ ਵਲ ਨੂੰ ਮੂੰਹ ਕਰਕੇ ਰੋਣ ਲੱਗ ਗਇਆ ਤੇ ਕਹਿਣਾ ਲੱਗਾ—'ਹੇ ਮਹਾਰਾਜ! ਏਤਨਾ ਚਿਰ ਬੰਦਗੀ ਕਰਦਿਆਂ ਹੋਇਆ ਹੈ, ਬੰਦੇ ਬਣਨ ਦਾ ਹਰਫ਼ ਅਜ ਇਸ ਥੀਂ ਸੁਣਿਆ ਹੈ!'